

ੴ ਸਤਿਗੁਰ ਪ੍ਰਸਾਦਿ



# 21ਵੀਂ ਸਦੀ ਵਿਚ ਸਿੱਖ

## (SIKHS IN TWENTY-FIRST CENTURY)

### DR. GANDA SINGH MEMORIAL LECTURE

**Delivered by**

**Sardar Tarlochan Singh**

**Chairman, National Commission for Minorities, New Delhi**

on 24th May, 2003

in the Academy of Sikh Religion and Culture, Patiala

2003

ਗੁਰੂ ਨਾਨਕ ਦੇਵ ਮਿਸ਼ਨ ਲੜੀ 519

ਗੁਰੂ ਨਾਨਕ ਦੇਵ ਮਿਸ਼ਨ

ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ

1- ਢਿੱਲੋਂ ਮਾਰਗ, ਪਟਿਆਲਾ

ਭੇਟਾ : 12/-

# ਵਿਸ਼ੇਸ਼ ਧੰਨਵਾਦ

ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਧਾਨ, ਦੂਜੇ ਔਹਦੇਦਾਰ ਅਤੇ ਸਮੂਹ ਮੈਂਬਰ ਸੇਵਾ-ਮੁਕਤ ਕਰਨਲ ਅਵਤਾਰ ਸਿੰਘ (68-Corporate Drive, Apt. # 2339, Scazborough, Ontario-Canada) ਦੇ ਬਹੁਤ ਧੰਨਵਾਦੀ ਹਨ ਜਿਨ੍ਹਾਂ ਨੇ ਮਿਸ਼ਨ ਦੁਆਰਾ ਕਰਵਾਈ ਜਾਂਦੀ ਵਾਰਸ਼ਿਕ ਲੇਖ ਪ੍ਰਤੀਯੋਗਤਾ ਦੇ ਜੇਤੂਆਂ ਨੂੰ ਇਨਾਮ ਦੇਣ ਲਈ 5100/- ਰੁਪਏ ਦਾ ਯੋਗਦਾਨ ਦਿੱਤਾ ਹੈ।

ਅਸੀਂ ਸਰਦਾਰ ਨਰਿੰਦਰ ਸਿੰਘ ਖੁਰਾਨਾ (Chairman, K.K. International Public School, Hussanpur, Sirhand Road, Patiala) ਦੇ ਵੀ ਬਹੁਤ ਰਿਣੀ ਹਾਂ ਜਿਨ੍ਹਾਂ ਨੇ ਪੁਸਤਕਾਵਾਂ (Tracts) ਛਪਵਾਉਣ ਲਈ ਮਿਸ਼ਨ ਨੂੰ 2100/- ਰੁਪਏ ਦਾ ਯੋਗਦਾਨ ਦਿੱਤਾ ਹੈ।

ਦਾਨੀ ਪਾਠਕਾਂ ਨੂੰ ਬੇਨਤੀ ਹੈ ਕਿ ਉਹ ਮਿਸ਼ਨ ਨੂੰ ਮਾਲੀ ਸਹਾਇਤਾ ਦੇਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਮਿਸ਼ਨ ਸਿੱਖੀ ਦੇ ਪ੍ਰਚਾਰ ਅਤੇ ਵਿਕਾਸ ਲਈ ਵੱਧ ਤੋਂ ਵੱਧ ਉਪਯੋਗੀ ਕੰਮ ਕਰ ਸਕੇ। ਮਿਸ਼ਨ ਸਬੰਧੀ ਸੰਖੇਪ ਵੇਰਵਾ ਇਸ ਟ੍ਰੈਕਟ ਦੇ ਟਾਈਟਲ ਦੇ ਪਿਛਲੇ ਪੰਨਿਆਂ ਤੇ ਅੰਕਿਤ ਹੈ।

**ਡਾ. ਐਸ. ਐਸ. ਨੰਦਾ**
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ
ਫੋਨ : 2215704
2219475

# ਪਾਠਕਾਂ ਨੂੰ ਸਨਿਮਰ ਬੇਨਤੀ

24 ਮਈ, 2003 ਨੂੰ ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ ਵਿਖੇ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦਾ ਵਾਰਸ਼ਿਕ ਸਮਾਗਮ ਹੋਇਆ ਸੀ। ਉਸ ਸਮਾਗਮ ਦੀ ਪ੍ਰਧਾਨਗੀ ਪ੍ਰੋ. ਪ੍ਰਿਥੀਪਾਲ ਸਿੰਘ ਕਪੂਰ (Former Pro-vice-Chancellor, Guru Nanak Dev University, Amritsar) ਨੇ ਕੀਤੀ ਸੀ ਅਤੇ ਸਰਦਾਰ ਤਰਲੋਚਨ ਸਿੰਘ (Chairman, National Commission for Minorities in India, New Delhi) ਨੇ ਡਾ. ਗੰਡਾ ਸਿੰਘ ਯਾਦਗਾਰੀ ਭਾਸ਼ਨ (Dr. Ganda Singh Memorial Lecture) ਦਿੱਤਾ ਸੀ। ਸਰਦਾਰ ਤਰਲੋਚਨ ਸਿੰਘ ਜੀ ਦੇ ਭਾਸ਼ਨ ਨੇ ਸਰੋਤਿਆਂ ਨੂੰ ਬਹੁਤ ਹੀ ਜ਼ਿਆਦਾ ਪ੍ਰਭਾਵਿਤ ਕੀਤਾ ਸੀ। ਸਰਦਾਰ ਸਾਹਿਬ ਲਗਪਗ 1 ਘੰਟਾ 10 ਮਿੰਟ ਬਹੁਤ ਹੀ ਪ੍ਰਭਾਵਸ਼ਾਲੀ ਸ਼ੈਲੀ ਵਿਚ ਬੋਲੇ ਸਨ ਅਤੇ ਸਰੋਤਿਆਂ ਨੇ ਪੂਰੀ ਇਕਾਗਰਤਾ ਨਾਲ ਉਨ੍ਹਾਂ ਨੂੰ ਸੁਣਿਆ ਸੀ। ਸੰਗਤਾਂ ਦੀ ਪੁਰਜ਼ੋਰ ਮੰਗ ਨੂੰ ਮੁੱਖ ਰਖਦਿਆਂ ਸਰਦਾਰ ਸਾਹਿਬ ਦੇ ਭਾਸ਼ਨ ਨੂੰ ਗੁਰੂ ਨਾਨਕ ਦੇਵ ਮਿਸ਼ਨ ਵਲੋਂ ਪ੍ਰਕਾਸ਼ਿਤ ਕਰਵਾਇਆ ਗਿਆ ਹੈ। ਉਨ੍ਹਾਂ ਦੁਆਰਾ ਦਿੱਤੇ ਭਾਸ਼ਨ ਵਿਚ ਕਿਸੇ ਪ੍ਰਕਾਰ ਦੀ ਕੋਈ ਵੀ ਤਬਦੀਲੀ ਨਹੀਂ ਕੀਤੀ ਗਈ ਹੈ। ਸਰਦਾਰ ਸਾਹਿਬ ਨੇ ਆਪਣੇ ਭਾਸ਼ਨ ਵਿਚ ਸਿੱਖੀ ਨਾਲ ਸੰਬੰਧਿਤ ਅਨੇਕਾਂ ਮਹੱਤਵਪੂਰਨ ਪ੍ਰਸ਼ਨ ਉਠਾਏ ਹਨ। ਉਨ੍ਹਾਂ ਦੁਆਰਾ ਉਠਾਏ ਗਏ ਪ੍ਰਸ਼ਨਾਂ ਦੀ ਬਹੁ-ਪੱਖੀ ਮਹੱਤਤਾ ਤੋਂ ਕੋਈ ਸਿੱਖ ਵੀ ਇਨਕਾਰ ਨਹੀਂ ਕਰ

ਸਕਦਾ। ਇਸੇ ਕਾਰਨ ਮਿਸ਼ਨ ਨੇ ਉਨ੍ਹਾਂ ਦੇ ਭਾਸ਼ਨ ਨੂੰ ਪ੍ਰਕਾਸ਼ਿਤ ਕਰਵਾਇਆ ਹੈ ਤਾਂ ਜੋ ਉਨ੍ਹਾਂ ਦੇ ਵਡਮੁੱਲੇ ਵਿਚਾਰ ਸਿੱਖ-ਸੰਗਤਾਂ ਤੱਕ ਪਹੁੰਚ ਸਕਣ ਅਤੇ ਉਨ੍ਹਾਂ ਦੁਆਰਾ ਉਠਾਏ ਗਏ ਪ੍ਰਸ਼ਨਾਂ ਸੰਬੰਧੀ ਵਿਸ਼ਾਲ ਪੱਧਰ ਤੇ ਵਿਚਾਰ-ਵਟਾਂਦਰਾ ਹੋ ਸਕੇ। ਸਮੂਹ ਪਾਠਕਾਂ ਨੂੰ ਬੇਨਤੀ ਹੈ ਕਿ ਉਹ ਸਰਦਾਰ ਸਾਹਿਬ ਦੇ ਭਾਸ਼ਨ ਦਾ ਚੰਗੀ ਤਰ੍ਹਾਂ ਅਧਿਐਨ ਕਰਨ ਅਤੇ ਜੇਕਰ ਭਾਸ਼ਨ ਵਿਚ ਉਠਾਏ ਗਏ ਪ੍ਰਸ਼ਨਾਂ ਸੰਬੰਧੀ ਉਨ੍ਹਾਂ ਦੇ ਮਨ ਵਿਚ ਕੋਈ ਸ਼ੰਕੇ ਜਾਂ ਪ੍ਰਸ਼ਨ ਹੋਣ ਤਾਂ ਉਹ ਆਪਣੇ ਵਿਚਾਰ ਸਾਨੂੰ ਭੇਜਣ ਦੀ ਕ੍ਰਿਪਾਲਤਾ ਕਰਨ। ਪਾਠਕਾਂ ਵਲੋਂ ਜੋ ਵੀ ਲਿਖਤੀ ਸਮੱਗਰੀ ਸਾਨੂੰ ਪ੍ਰਾਪਤ ਹੋਵੇਗੀ ਉਹ ਅਸੀਂ ਸਰਦਾਰ ਤਰਲੋਚਨ ਸਿੰਘ ਜੀ ਨੂੰ ਭੇਜ ਦੇਵਾਂਗੇ ਅਤੇ ਪਾਠਕਾਂ ਦੁਆਰਾ ਪੁਛੇ ਗਏ ਪ੍ਰਸ਼ਨਾਂ ਸੰਬੰਧੀ ਜੋ ਵੀ ਉੱਤਰ ਸਰਦਾਰ ਸਾਹਿਬ ਵਲੋਂ ਸਾਨੂੰ ਪ੍ਰਾਪਤ ਹੋਣਗੇ ਉਹ ਅਸੀਂ ਪਾਠਕਾਂ ਤੱਕ ਪਹੁੰਚਾਣ ਦਾ ਹਰ ਸੰਭਵ ਯਤਨ ਕਰਾਂਗੇ।

ਧੰਨਵਾਦ ਸਹਿਤ

**ਡਾ. ਐਸ. ਐਸ. ਨੰਦਾ**
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।
ਫੋਨ : 2215704
2219475

# 21ਵੀਂ ਸਦੀ ਵਿਚ ਸਿੱਖ
## (SIKHS IN TWENTY-FIRST CENTURY)

**ਤਰਲੋਚਨ ਸਿੰਘ**

(Chairman, National Commission for Minorities in India)

ਅੱਜ ਇਸ ਸਟੇਜ ਤੇ ਖੜ੍ਹਾ ਹੋ ਕੇ ਜੋ ਕਿ ਮੇਰੇ ਲਈ ਬੜੇ ਹੀ ਮਾਣ ਵਾਲੀ ਗੱਲ ਹੈ, ਮੈਂ ਆਪਣੇ ਆਪ ਵਲ ਵੇਖਦਾ ਹੋਇਆ ਬੜੀ ਨਮੋਸ਼ੀ ਦੀ ਹਾਲਤ ਵਿਚ ਮਹਿਸੂਸ ਕਰ ਰਿਹਾ ਹਾਂ ਕਿਉਂ ਜੋ ਕਿਥੇ ਪਿਛਲੀ ਸਦੀ ਦੇ ਸਭ ਤੋਂ ਵੱਡੇ ਸਿੱਖ ਇਤਿਹਾਸਕਾਰ ਡਾ. ਗੰਡਾ ਸਿੰਘ ਤੇ ਕਿਥੇ ਅਜ ਉਹਨਾਂ ਦੀ ਯਾਦ ਵਿਚ ਮੈਮੋਰੀਅਲ ਲੈਕਚਰ ਦੇਣ ਵਾਲਾ ਵਿਅਕਤੀ ਜੋ literary field ਵਿਚ ਜਾਂ Academic World ਵਿਚ ਗੁਮਨਾਮ ਹੈ। ਡਾ. ਭਗਤ ਸਿੰਘ ਜੀ ਤੇ ਪ੍ਰੋਫੈਸਰ ਗੁਰਸੇਵਕ ਸਿੰਘ ਜੀ ਮੇਰੇ teachers ਹਨ, ਡਾ. ਬ੍ਰਿਜਪਾਲ ਸਿੰਘ ਮੇਰੇ ਵੀਰ ਹਨ। ਇਹਨਾਂ ਨੇ ਅਜ ਮੈਨੂੰ ਫਿਰ ਇਕ test ਵਿਚ ਪਾ ਦਿੱਤਾ ਹੈ। ਇਨ੍ਹਾਂ ਦੇ ਹੁਕਮ ਅਨੁਸਾਰ ਹੀ ਅੱਜ ਮੈਂ ਤੁਹਾਡੇ ਸਾਹਮਣੇ ਪੇਸ਼ ਹੋਇਆ ਹਾਂ। ਵਾਹਿਗੁਰੂ ਮੈਨੂੰ ਸੁਮੱਤ ਦੇਵੇ ਅਤੇ ਤੁਸੀਂ ਪਹਿਲਾਂ ਹੀ ਮੇਰੇ ਕਈ ਕਥਨਾਂ ਤੋਂ ਮਾਫੀ ਦੇ ਦੇਣਾ ਕਿਉਂਕਿ ਮੈਨੂੰ ਯਕੀਨ ਹੈ ਕਿ ਮੈਂ ਤੁਹਾਡੀਆਂ ਉਮੀਦਾਂ ਦੇ ਮਿਆਰ ਤੇ ਪੁੱਜ ਨਹੀਂ ਸਕਾਂਗਾ।

ਡਾ. ਗੰਡਾ ਸਿੰਘ ਜੀ ਨੂੰ ਮੈਂ ਪਹਿਲੀ ਵਾਰ 1950-51 ਵਿਚ ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਮਿਲਿਆ ਭਾਵ ਦਰਸ਼ਨ ਕੀਤੇ ਜਦੋਂ ਮੈਂ Sikh Students Federation ਦੇ ਇਕ ਕੈਂਪ ਵਿਚ ਸ਼ਾਮਲ ਹੋਣ ਲਈ ਗਿਆ ਸੀ। ਉਸ ਪਿਛੋਂ ਉਹ ਪਟਿਆਲੇ ਆ ਵਸੇ। ਕਿਲਾ ਮੁਬਾਰਕ ਵਿਚ ਦਫਤਰ ਸੀ। ਫਿਰ ਉਹ ਪੰਜਾਬੀ ਯੂਨੀਵਰਸਿਟੀ ਵਿਚ ਆ ਗਏ ਤੇ ਲੋਅਰ ਮਾਲ ਵਾਲੀ ਕੋਠੀ ਵਿਚ ਰਹਿੰਦੇ ਸਨ। ਅਨੇਕਾਂ ਵਾਰੀ ਮੈਂ ਉਹਨਾਂ ਨੂੰ ਮਿਲਿਆ। ਇਤਨਾ ਦਿਮਾਗ, ਇਤਨੀ ਯਾਦ, ਇਤਨੀ ਲਗਨ, ਇਤਨੀ ਵਚਨਬੱਧਤਾ ਘੱਟ ਹੀ ਕਿਸੇ ਵਿਅਕਤੀ ਵਿਚ ਵੇਖਣ ਵਿਚ ਆਈ ਹੈ। ਅਣਮੁੱਲੀ ਦਾਤ, ਆਪਣੀ ਖੋਜ ਭਰਪੂਰ ਲਾਇਬ੍ਰੇਰੀ ਯੂਨੀਵਰਸਿਟੀ ਨੂੰ ਦਾਨ ਕਰ ਗਏ। ਉਹਨਾਂ ਦੇ ਬੜੇ ਵਿਦਿਆਰਥੀ ਉੱਚ ਚੋਟੀ ਦੇ Historian ਬਣੇ ਅਤੇ ਉਨ੍ਹਾਂ ਨੇ ਮਹਾਨ ਪ੍ਰਾਪਤੀਆਂ ਕੀਤੀਆਂ।

ਅੱਜ ਦਾ ਵਿਸ਼ਾ '21ਵੀਂ ਸਦੀ ਵਿਚ ਸਿੱਖ'। ਹਰ ਕੌਮ, ਹਰ ਵਿਅਕਤੀ, ਹਰ Organisation ਜਦੋਂ ਕਿਸੇ ਨਵੇਂ ਯੁਗ, ਸਦੀ ਜਾਂ ਸਾਲ ਵਿਚ ਪ੍ਰਵੇਸ਼ ਕਰਦੀ ਹੈ ਤਾਂ ਉਹ ਆਪਣੇ ਨਿਸ਼ਾਨੇ ਮਿਥਦੇ ਹਨ ਅਤੇ ਉਸ ਲਈ ਵਿਉਂਤ ਬਣਾਉਂਦੇ ਹਨ ਤੇ ਵੇਖਣ ਵਿਚ ਆਇਆ ਹੈ ਕਿ ਹਰ ਕੋਈ ਪਿਛਲੇ ਰਿਕਾਰਡ ਨੂੰ ਤੋੜ ਕੇ ਅਗੇ ਨਿਕਲਣਾ ਚਾਹੁੰਦਾ ਹੈ। ਮੈਂ ਆਪਣਾ ਲੈਕਚਰ ਵੀ ਕੁਝ ਤੱਥਾਂ ਦੇ ਆਧਾਰ ਤੇ ਰੱਖ ਰਿਹਾ ਹਾਂ। ਕੀ ਸਿੱਖਾਂ ਨੇ ਕਦੇ ਸੋਚਿਆ ਹੈ ਕਿ ਨਵੇਂ ਨਿਸ਼ਾਨੇ ਮਿੱਥਣ ਤੋਂ ਪਹਿਲਾਂ ਪਿਛਲੇ ਸਮੇਂ ਵਿਚ ਕੀਤੀ ਕਮਾਈ ਜਾਂ ਕਾਰਗੁਜ਼ਾਰੀ ਦਾ ਲੇਖਾ-ਜੋਖਾ ਤਾਂ ਪਹਿਲਾਂ ਲਿਖ ਲਈਏ? ਕਿਸੇ ਕੰਮ ਦੀ ਵੀ ਵਿਉਂਤ ਬਣਾਉਣੀ ਹੈ ਤਾਂ ਪਹਿਲਾਂ ਪਿਛਲੀ progress ਇਕੱਠੀ ਕਰਨੀ ਪੈਂਦੀ ਹੈ। ਸਾਡਾ ਤਾਂ ਸਾਰਾ ਇਤਿਹਾਸ ਹੀ ਕਲ ਵਾਂਗੂ ਹੈ। 300 ਸਾਲ ਵੀ ਕੋਈ ਸਮਾਂ ਹੁੰਦਾ ਹੈ! ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੱਖਣ ਭਾਰਤ ਵਿਚ 1707 ਵਿਚ ਗਏ। ਮੈਂ ਮਦਰਾਸ ਦੇ ਗਵਰਨਰ ਹਾਊਸ ਵਿਚ ਅੰਗ੍ਰੇਜ਼ ਗਵਰਨਰਾਂ ਦੀਆਂ ਪੇਂਟਿੰਗਜ਼ ਤੇ ਉਹਨਾਂ ਬਾਰੇ 1701 ਵਿਚ ਲਿਖੇ ਇਤਿਹਾਸ ਨੂੰ ਵੇਖਿਆ ਹੈ। ਮੇਰਾ ਭਾਵ ਇਹ ਹੈ ਕਿ ਲਿਖਤੀ ਇਤਿਹਾਸ ਤੇ ਸਾਰੇ ਤੱਥ ਭਾਰਤ ਵਿਚ ਉਸ ਵੇਲੇ ਪੂਰੇ ਤੌਰ ਤੇ ਮੌਜੂਦ ਸਨ। ਪਰ ਸਾਡਾ ਇਤਿਹਾਸ ਤਾਂ ਸਹੀ ਰੂਪ ਵਿਚ ਡਾ. ਗੰਡਾ ਸਿੰਘ ਜੀ ਤੋਂ ਹੀ ਆਰੰਭ ਹੋਇਆ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਸਬੰਧੀ ਕਈ ਕਿਸਮ ਦੀਆਂ ਸਾਖੀਆਂ ਸਨ ਪਰ ਡਾ. ਗੰਡਾ ਸਿੰਘ ਜੀ ਨੇ ਗੁਰੂ ਜੀ ਦਾ ਅਕਾਲ ਚਲਾਣਾ ਕਰਨਾ ਅਤੇ normal way ਵਿਚ ਸਸਕਾਰ ਹੋਣਾ ਅੰਕਿਤ ਕੀਤਾ ਹੈ। ਪਰ ਕਿਤਨਾ ਅਫਸੋਸ ਹੈ ਕਿ ਅੱਜ ਵੀ ਸਿੱਖ ਸੰਗਤ ਆਪ ਗੁਰੂ ਜੀ ਦੇ ਚਿਖਾ ਵਿਚੋਂ ਨਿਕਲ ਕੇ ਮਨਮਾਦ ਪਹੁੰਚਣਾ ਮੰਨ ਰਹੀ ਹੈ ਤੇ ਉਥੇ ਬੜਾ ਆਲੀਸ਼ਾਨ ਗੁਰਦੁਆਰਾ ਬਣਾ ਕੇ ਬੈਠੇ ਹਾਂ। ਇਥੇ ਹੀ ਬਸ ਨਹੀਂ ਨਾਭਾ ਦੇ ਬਾਹਰ ਜੋ ਡੇਰਾ ਹੈ ਉਹ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਨਾਲ ਜੁੜਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਉਥੋਂ ਆ ਕੇ ਇਥੇ ਰਹੇ। ਨਾਮਧਾਰੀ ਸੰਗਤ ਆਪਣੀ ਗੁਰਿਆਈ ਇਸੇ ਪ੍ਰਸੰਗ ਵਿਚ ਚਲਾ ਰਹੀ ਹੈ। ਗੱਲਾਂ ਤਾਂ ਅਸੀਂ ਬੜੀਆਂ ਵੱਡੀਆਂ ਕਰਦੇ ਹਾਂ। ਨਿੱਕੀ-ਨਿੱਕੀ ਗਲ ਤੇ ਯੁੱਧ ਦਾ ਐਲਾਨ ਕਰ ਦਿੰਦੇ ਹਾਂ। ਛੋਟੀ ਜਿਹੀ ਮਰਿਆਦਾ ਨੂੰ ਭੰਗ ਹੋਣ ਤੇ ਤੂਫ਼ਾਨ ਖੜ੍ਹਾ ਕਰ ਦਿੰਦੇ ਹਾਂ। ਪਰ ਜਦੋਂ ਇਤਨਾ ਵੱਡਾ ਮਨਮਤ ਦਾ ਪ੍ਰਚਾਰ ਸਾਡੇ ਸਾਹਮਣੇ ਹੋ ਰਿਹਾ ਹੈ ਤਾਂ ਕੋਈ ਸਿੱਖ ਇਸ ਨੂੰ ਚੈਲੇਂਜ ਕਰਨ ਨੂੰ ਤਿਆਰ ਨਹੀਂ। ਇਹ ਤਾਂ ਮੈਂ ਕੇਵਲ ਡਾ. ਗੰਡਾ ਸਿੰਘ ਜੀ ਦੇ ਖੋਜ ਦੇ ਪ੍ਰਸੰਗ ਸਬੰਧੀ ਕਿਹਾ ਹੈ। ਪਰ ਪਿਛਲੀ ਸਦੀ ਵਿਚ ਅਸੀਂ ਕੀ ਖੱਟਿਆ ਤੇ ਕੀ ਗੁਆਇਆ, ਮੈਂ ਇਸ ਸਬੰਧੀ ਕੁਝ ਤੱਥ ਰਖਣਾ ਚਾਹੁੰਦਾ ਹਾਂ।

20ਵੀਂ ਸਦੀ ਦਾ ਆਰੰਭ ਬੜਾ ਸੁਨਹਿਰੀ ਸੀ। ਗੁਰੂ ਦੀ ਬਖ਼ਸ਼ਿਸ਼ ਹੋਈ ਸਿੱਖਾਂ ਨੂੰ ਸੁਮੱਤ ਮਿਲੀ ਤੇ ਪਹਿਲੀ ਵਾਰੀ ਵਿਦਿਆ ਦੇ ਖੇਤਰ ਵਿਚ ਅਸੀਂ ਪ੍ਰਵੇਸ਼ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਦੀ ਕਾਸ਼ੀ ਸਥਾਪਿਤ ਕਰਕੇ ਵਿਦਿਆ ਨੂੰ ਮਹਾਨਤਾ ਦਿੱਤੀ। ਪਰ ਇਹ 200 ਸਾਲ ਰੁਕੀ ਰਹੀ। ਪਹਿਲਾਂ ਤਾਂ 18ਵੀਂ ਸਦੀ ਵਿਚ ਸਿੱਖਾਂ ਦਾ ਕਤਲੇਆਮ ਹੁੰਦਾ ਰਿਹਾ। ਅਸੀਂ ਮੁਗਲ ਸਰਕਾਰ ਦਾ ਟਾਕਰਾ ਕਰਦੇ ਰਹੇ। ਪੜ੍ਹਾਈ ਕਿਵੇਂ ਹੁੰਦੀ, ਫਿਰ 35 ਸਾਲ ਮਿਸਲਾਂ ਦਾ ਜ਼ਮਾਨਾ ਰਿਹਾ। ਉਹਨਾਂ ਕੋਲ ਵੀ ਵਕਤ ਨਹੀਂ ਸੀ ਕਿ ਸਕੂਲ ਖੋਲ੍ਹਣ। 19ਵੀਂ ਸਦੀ ਵਿਚ 50 ਸਾਲ ਸਿੱਖ ਰਾਜ ਰਿਹਾ। ਉਸਦਾ ਮੁੱਖ ਧਿਆਨ ਰਾਜ ਦੀ ਕਾਇਮੀ ਅਤੇ ਨਵੇਂ ਇਲਾਕੇ ਜਿਤਣੇ ਸੀ। ਫੌਜੀ ਤਾਕਤ ਵਧਾਉਣਾ ਮੁਖ ਉਦੇਸ਼ ਸੀ। ਅਗਲੇ 50 ਸਾਲ ਅੰਗ੍ਰੇਜ਼ ਰਾਜ ਵਿਚ ਅਸੀਂ demoralization ਵਿਚ ਰਹੇ। ਪਿਛਲੀ ਸਦੀ ਦੇ ਆਰੰਭ ਵਿਚ ਸਿੱਖ ਸਰਦਾਰਾਂ ਨੇ ਖਾਲਸਾ ਕਾਲਜ, ਅੰਮ੍ਰਿਤਸਰ ਦੀ ਨੀਂਹ ਰੱਖੀ, ਚੀਫ ਖਾਲਸਾ ਦੀਵਾਨ ਬਣਿਆ, ਸਕੂਲਾਂ ਦਾ ਪ੍ਰਸਾਰ ਹੋਇਆ, ਲੜਕੀਆਂ ਲਈ ਵਖਰੇ ਸਕੂਲ ਬਣੇ। ਮੇਰੀ ਰਾਏ ਵਿਚ ਇਹ ਸਿਖਾਂ ਦਾ ਪਹਿਲਾ ਉਸਾਰੂ ਕਦਮ ਸੀ। ਇਸ ਤੋਂ ਅਗੇ ਗੁਰਦੁਆਰਾ ਲਹਿਰ ਵਿਚ ਮਹੰਤਾਂ ਨਾਲ ਝਗੜਾ, ਸਰਕਾਰ ਨਾਲ ਟਕਰਾਓ, ਪੁਰ-ਅਮਨ ਸ਼ਹੀਦੀਆਂ ਤੇ ਸਤਿਆਗ੍ਰਹਿ ਵਿਚ ਸਿੱਖਾਂ ਦਾ ਨਵਾਂ ਕਰਿਸ਼ਮਾ ਤੇ ਗੁਰਦੁਆਰਿਆਂ ਨੂੰ ਆਜ਼ਾਦ ਕਰਵਾਉਣਾ ਵੱਡੀ ਜਿਤ ਬਣੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ, ਜਿਸ ਨੂੰ ਸਿੱਖ ਬਹੁਤ ਹੀ ਵੱਡੀ ਪ੍ਰਾਪਤੀ ਸਮਝਦੇ ਹਨ, ਉਹ ਪਿਛਲੀ ਸਦੀ ਵਿਚ ਵਾਪਰੀ। ਅੱਜ ਇਹ democratic process ਕਿ ਹਰ ਗੁਰਦੁਆਰੇ ਦਾ ਪ੍ਰਬੰਧਕ ਵੋਟਾਂ ਨਾਲ ਚੁਣਿਆ ਜਾਵੇ, ਇਕ ਐਸਾ ਵਿਸ਼ਾ ਬਣ ਚੁੱਕਿਆ ਹੈ ਜਿਸ ਤੇ ਸਿੱਖ ਕੌਮ ਨੂੰ ਧਿਆਨ ਦੇਣਾ ਪਵੇਗਾ। ਮੈਂ ਇਸ ਵਿਸ਼ੇ ਤੇ ਇਥੇ ਕੁਝ ਨਹੀਂ ਕਹਿਣਾ ਚਾਹੁੰਦਾ ਤੇ ਅਗੇ ਇਸ ਬਾਰੇ ਤੁਹਾਡੇ ਨਾਲ ਵਿਚਾਰ ਰਖਾਂਗਾ। ਸ਼੍ਰੋਮਣੀ ਅਕਾਲੀ ਦਲ ਸਿੱਖਾਂ ਦੀ ਨੁਮਾਇੰਦਾ ਜਥੇਬੰਦੀ ਬਣੀ। ਸਿੱਖਾਂ ਦਾ ਕਾਂਗਰਸ ਨਾਲ ਮਿਲਕੇ ਅੰਗ੍ਰੇਜ਼ਾਂ ਵਿਰੁੱਧ ਆਜ਼ਾਦੀ ਦੀ ਜੰਗ ਵਿਚ ਸ਼ਾਮਲ ਹੋਣਾ ਅਤੇ ਫਿਰ 1935 ਦੇ ਐਕਟ ਅਨੁਸਾਰ ਚੋਣਾਂ ਵਿਚ ਹਿੱਸਾ ਲੈਣਾ, ਪੰਜਾਬ ਦੀ ਵਜ਼ਾਰਤ ਵਿਚ ਵਜ਼ੀਰ ਬਣਨਾ ਸਾਡੀ ਪ੍ਰਾਪਤੀ ਸੀ। 1942 ਵਿਚ ਮਹਾਤਮਾ ਗਾਂਧੀ ਦਾ ਅੰਗ੍ਰੇਜ਼ਾਂ ਵਿਰੁੱਧ ਅੰਦੋਲਨ ਤੇ ਸ਼੍ਰੋਮਣੀ ਅਕਾਲੀ ਦਲ ਦਾ ਦੂਜੀ ਵੱਡੀ ਜੰਗ ਵਿਚ ਅੰਗ੍ਰੇਜ਼ਾਂ ਦਾ ਸਾਥ ਦੇਣਾ ਬਹੁਤ ਵੱਡੀਆਂ ਘਟਨਾਵਾਂ ਹਨ। ਬੜੇ ਇਤਿਹਾਸਕਾਰਾਂ ਨੇ ਸਿੱਖ ਲੀਡਰਾਂ ਦੀ ਨਿੰਦਿਆ ਕੀਤੀ ਹੈ। ਸਾਡੇ ਆਪਣੇ ਅਗਾਂਹਵਧੂ ਲਹਿਰ ਦੇ ਲੇਖਕ ਤੇ ਕੁਝ secular ਅਖਵਾਉਣ ਵਾਲੇ ਬੁੱਧੀਜੀਵੀ ਮਾਸਟਰ ਤਾਰਾ ਸਿੰਘ ਨੂੰ ਅੰਗ੍ਰੇਜ਼ਾਂ ਦਾ ਪਿੱਠੂ ਕਹਿ ਕੇ ਪੁਕਾਰਦੇ ਹਨ। ਪਰ ਇਹ ਇਤਿਹਾਸਕ ਪ੍ਰਾਪਤੀ ਜੋ ਸਿੱਖਾਂ ਨੂੰ economics

ਅਤੇ social field ਵਿਚ ਮਿਲੀ ਉਸ ਬਾਰੇ ਅਸੀਂ ਸੋਚਦੇ ਹੀ ਨਹੀਂ। ਲੱਖਾਂ ਸਿਖਾਂ ਨੂੰ ਫ਼ੌਜ ਵਿਚ ਨੌਕਰੀ ਮਿਲਣ ਨਾਲ ਪੰਜਾਬ ਵਸ ਗਿਆ। ਸਿੱਖਾਂ ਦੀ ਬੇਰੋਜ਼ਗਾਰੀ ਦੂਰ ਹੋਈ, ਲੱਖਾਂ ਘਰ ਅਮੀਰ ਹੋਏ, ਸਿੱਖ ਪਹਿਲੀ ਵਾਰੀ ਅਫਸਰ ਬਣਿਆ ਤੇ ਓਹੋ ਹੀ ਅੱਗੇ ਜਾ ਕੇ ਜਰਨੈਲ ਬਣੇ। ਅੰਗ੍ਰੇਜ਼ਾਂ ਨੂੰ ਸਿੱਖਾਂ ਦੀ ਤਾਕਤ ਅਤੇ ਬਹਾਦਰੀ ਦਾ ਅਹਿਸਾਸ ਹੋਇਆ। ਇਹੋ ਸਿੱਖਾਂ ਦਾ ਭਾਰਤ 'ਚੋਂ ਬਾਹਰ ਜਾਣ ਦਾ ਵੀ ਸਾਧਨ ਬਣਿਆ। ਇਹ ਸਾਰੀਆਂ ਗਲਾਂ ਨੂੰ ਨਾਪ ਤੋਲ ਕੇ ਵੇਖੋ ਤੇ ਫਿਰ ਪਤਾ ਚਲੇਗਾ ਕਿ ਮਾਸਟਰ ਤਾਰਾ ਸਿੰਘ ਜੀ ਦੇ vision ਨੇ ਸਿੱਖਾਂ ਨੂੰ ਕਿਤਨਾ ਵੱਡਾ ਲਾਭ ਪਹੁੰਚਾਇਆ ਹੈ। ਉਸ ਵਕਤ ਮਾਸਟਰ ਤਾਰਾ ਸਿੰਘ ਵੀ ਅੱਜ ਦੇ ਲੀਡਰਾਂ ਵਾਂਗ ਆਪਣੀ ਅਖਬਾਰਾਂ ਵਿਚ ਵਾਹ-ਵਾਹ ਕਰਵਾ ਲੈਂਦੇ ਅਤੇ ਕਾਂਗਰਸ ਕੋਲੋਂ ਜ਼ਿੰਦਾਬਾਦ ਦੇ ਨਾਹਰੇ ਲੁਆ ਲੈਂਦੇ ਪਰ ਉਹਨਾਂ ਸਿੱਖੀ ਮੁਫਾਦ ਲਈ ਇਹ ਬਰਦਾਸ਼ਤ ਕੀਤਾ। ਭਾਰਤ ਦੀ ਆਜ਼ਾਦੀ ਦੀ ਵੰਡ ਵਿਚ ਸਿੱਖ ਲੀਡਰਾਂ ਦਾ ਰੋਲ ਅੱਜ ਵੀ ਕਈ ਤਰ੍ਹਾਂ ਦੇ ਸੁਆਲਾਂ ਨਾਲ ਘਿਰਿਆ ਹੈ। ਇਹ ਵੀ ਉਦਾਂ ਹੀ ਹੈ ਜਿਵੇਂ ਪਹਿਲਾਂ ਫੌਜੀ ਦੀ ਭਰਤੀ ਬਾਰੇ ਮੈਂ ਦੱਸਿਆ ਹੈ। ਮਾਸਟਰ ਤਾਰਾ ਸਿੰਘ ਤੇ ਸਮੁੱਚੇ ਅਕਾਲੀ ਦਲ ਅਤੇ ਖਾਸ ਕਰਕੇ ਗਿਆਨੀ ਕਰਤਾਰ ਸਿੰਘ ਨੇ ਸਿੱਖਾਂ ਨੂੰ ਭਾਰਤ ਨਾਲ ਜੋੜਿਆ। ਮੈਂ ਇਥੇ ਇਕ ਗਲ ਕਹਿਣਾ ਚਾਹੁੰਦਾ ਹਾਂ ਕਿ ਮੈਂ ਅਜ ਤਕ ਕਿਸੇ ਇਤਿਹਾਸ ਵਿਚ ਜਾਂ ਕਿਸੇ ਅੰਗ੍ਰੇਜ਼ ਦੇ secret ਲਿਖਤ ਵਿਚ ਇਹ ਨਹੀਂ ਪੜ੍ਹਿਆ ਕਿ ਸਿੱਖਾਂ ਨੂੰ ਵਖਰਾ ਮੁਲਕ ਉਦੋਂ ਮਿਲਦਾ ਸੀ। ਜੇ ਐਸਾ ਕੋਈ ਸਬੂਤ ਹੈ ਤੇ ਉਹ ਕਿਉਂ ਨਹੀਂ ਛਾਪਿਆ ਜਾਂਦਾ। ਜ਼ੁਬਾਨੀ ਜਮ੍ਹਾਂ-ਖਰਚ ਵਾਲੇ ਇਦਾਂ ਬਿਆਨ ਦੇ ਰਹੇ ਹਨ ਜਿਵੇਂ ਕਿ ਉਹ ਉਸ ਵਕਤ ਪ੍ਰਧਾਨ ਮੰਤਰੀ ਸ੍ਰੀ ਐਟਲੇ ਦੇ ਨਾਲ ਬੈਠੇ ਸਨ। ਵੰਡ ਸਮੇਂ ਸਭ ਤੋਂ ਵੱਧ ਸਿੱਖਾਂ ਦਾ ਨੁਕਸਾਨ ਘਲੂਘਾਰੇ ਵਾਗੂੰ ਹੋਇਆ ਹੈ। ਆਜ਼ਾਦ ਭਾਰਤ ਵਿਚ ਸਿੱਖ ਸਾਰੇ ਸੂਬਿਆਂ ਵਿਚ ਜਾ ਵਸੇ। ਭਾਰਤਵਾਸੀਆਂ ਨੇ ਸਿੱਖਾਂ ਦਾ ਆਦਰ ਕੀਤਾ, ਮਦਦ ਕੀਤੀ, ਕਿਧਰੇ ਵੀ ਕਿਸੇ ਸਿੱਖ ਨੂੰ ਕੋਈ ਤੰਗੀ ਨਹੀਂ ਆਈ। ਥੋੜ੍ਹੇ ਚਿਰ ਮਗਰੋ ਪੰਜਾਬੀ ਸੂਬੇ ਲਈ ਮੋਰਚੇ ਲਗੇ। ਉਹ ਅਖੀਰ 1966 ਵਿਚ ਬਣ ਗਿਆ। ਅੱਜ ਮੈਂ ਤੁਹਾਡੇ ਸਾਹਮਣੇ ਅਗਰ ਇਹ ਕਹਿ ਦਿਆਂ ਕਿ ਇਤਿਹਾਸ ਸਿੱਖ ਲੀਡਰਾਂ ਨੂੰ ਪੁਛੇਗਾ ਕਿ ਪੰਜਾਬੀ ਸੂਬਾ ਬਣਾ ਕੇ ਅਸੀਂ ਸਿੱਖੀ ਦਾ ਕਿਸ ਪੱਖੋਂ ਫਾਇਦਾ ਕੀਤਾ ਹੈ ਜਾਂ ਫਿਰ ਸਿੱਖੀ ਨੂੰ ਅਤੇ ਪੰਜਾਬੀ ਬੋਲੀ ਨੂੰ ਕਿਵੇਂ ਸਦੀਵੀ ਤੌਰ ਤੇ ਇਕ ਥਾਂ ਤੇ ਜਕੜ ਕੇ ਰਖ ਦਿੱਤਾ ਹੈ। ਲੋਕ ਇਹ ਵੀ ਕਹਿੰਦੇ ਹਨ ਕਿ ਅਕਾਲੀਆਂ ਨੇ ਛੇਤੀ ਵਜ਼ੀਰ ਬਣਨ ਦੀ ਲਾਲਸਾ ਨੂੰ ਮੁੱਖ ਰਖ ਕੇ ਪੰਜਾਬ ਵੰਡਿਆ ਜਿਵੇਂ ਕਾਂਗਰਸੀ ਲੀਡਰਾਂ ਨੇ 1947 ਵਿਚ ਦੇਸ਼ ਵੰਡਿਆ। ਇਸ ਵਿਸ਼ੇ ਤੇ ਬੁਧੀਜੀਵੀ ਹਾਲੀ ਵੀ ਚੁਪ ਬੈਠੇ ਹਨ। ਇਸ ਬਾਰੇ ਵਿਚਾਰ ਖੁਲ ਕੇ ਹੋਣੇ ਚਾਹੀਦੇ ਹਨ। 1980 ਤੋਂ ਬਾਅਦ ਸਿੱਖ ਇਕ ਐਸੀ ਘੁੰਮਣਘੇਰੀ ਵਿਚ ਪੈ ਗਏ

ਜਿਥੋਂ ਬਚ ਕੇ ਨਾ ਨਿਕਲ ਸਕੇ। ਸਿੱਖਾਂ ਦੇ ਇਸ ਪੀਰੀਅਡ ਨੂੰ ਵੱਖੋ-ਵੱਖ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਇਤਿਹਾਸ ਦਾ ਇਹ ਐਸਾ ਦਰਦਨਾਕ ਪੀਰੀਅਡ ਹੈ ਜਿਸ ਬਾਰੇ ਹਾਲਾਂ ਵੀ ਕੋਈ ਲਿਖਤੀ ਕਿਤਾਬ ਸਹੀ ਰੂਪ ਵਿਚ ਨਹੀਂ ਆਈ। ਭਾਰਤ ਸਰਕਾਰ ਬਹੁਤ ਵੱਡੀ ਦੋਸ਼ੀ ਹੈ। ਕਾਂਗਰਸ ਪਾਰਟੀ ਸਿੱਖਾਂ ਦੀ ਬਹੁਤ ਵੱਡੀ ਦੁਸ਼ਮਣ ਸੀ। ਇੰਦਰਾ ਗਾਂਧੀ ਦੀ ਅਹਿਮਦਸ਼ਾਹ ਅਬਦਾਲੀ ਨਾਲ ਤੁਲਨਾ ਕੀਤੀ ਜਾਂਦੀ ਹੈ। ਕਿਤਨੀ ਸਾਡੀ ਬਦਕਿਸਮਤੀ ਹੈ ਕਿ ਹਾਲਾਤ ਕਿਵੇਂ ਸਾਡੇ ਹੱਥੋਂ ਹੀ ਨਿਕਲਦੇ ਰਹੇ। ਅਸੀਂ ਤਾਮਾਸ਼ਬੀਣ ਬਣ ਚੁੱਪਚਾਪ ਬੈਠੇ ਰਹੇ। ਕਿਥੋਂ ਗਲ ਚਲੀ ਤੇ ਮੁਕੀ ਕਿਥੇ ਆਕੇ। ਫੌਜ ਦਰਬਾਰ ਸਾਹਿਬ ਵਿਚ ਦਾਖਲ ਹੋਈ। ਅਕਾਲ ਤਖਤ ਤੋੜਿਆ ਗਿਆ, 30 ਹਜ਼ਾਰ ਤੋਂ ਵੱਧ ਸਿੱਖ ਨੌਜੁਆਨ ਇਸ ਸੰਘਰਸ਼ ਦੀ ਬਲੀ ਚੜ੍ਹੇ। ਅਸੀਂ ਇਸ 'ਚੋਂ ਕੀ ਖਟਿਆ ਤੇ ਕੀ ਗੁਆਇਆ? ਇਸ ਬਾਰੇ ਕੋਈ ਵੀ ਜ਼ੁਰਤ ਕਰਕੇ ਲਿਖਣ ਨੂੰ ਤਿਆਰ ਨਹੀਂ। ਇਤਨਾ ਵੱਡਾ ਸਾਕਾ ਤੇ ਉਹ ਵੀ ਅੱਜ ਦੇ ਯੁਗ ਵਿਚ ਤੇ ਉਸ ਬਾਰੇ ਪੂਰੇ ਵੇਰਵੇ ਸਾਡੇ ਸਾਹਮਣੇ ਨਹੀਂ ਆਏ ਹਨ। ਸਦੀ ਦੇ ਅਖੀਰ ਵਿਚ ਮੁੜ ਅਕਾਲੀ ਰਾਜ ਪੰਜਾਬ ਵਿਚ ਆਇਆ। ਅਕਾਲੀ ਭਾਰਤ ਸਰਕਾਰ ਵਿਚ ਵਜ਼ੀਰ ਬਣੇ। ਪਿਛਲੀ ਸਦੀ ਖਾਲਸੇ ਦੀਆਂ ਸ਼ਤਾਬਦੀਆਂ ਮਨਾਉਣ ਦੀ ਵੀ ਪਰੰਪਰਾ ਨਾਲ ਭਰਪੂਰ ਹੈ। ਗੁਰੂ ਨਾਨਕ ਦੇਵ ਜੀ ਦੀ 500 ਸਾਲਾ ਜਨਮ ਦਿਨ, ਗੁਰੂ ਗੋਬਿੰਦ ਸਿੰਘ ਜੀ ਦਾ 300 ਸਾਲ ਜਨਮ ਦਿਨ, ਅੰਮ੍ਰਿਤਸਰ ਦਾ ਸਥਾਪਨਾ ਦਿਵਸ, ਗੁਰੂ ਅਮਰਦਾਸ ਜੀ ਦੀ 400 ਸਾਲਾ ਜਨਮ ਸ਼ਤਾਬਦੀ, ਖ਼ਾਲਸੇ ਦਾ 300ਵਾਂ ਜਨਮ ਦਿਨ ਬੜੇ ਜ਼ੋਰਾਂ ਨਾਲ ਮਨਾਏ ਗਏ।

## ਹੁਣ ਮੈਂ ਅੱਜ ਦੇ ਵਿਸ਼ੇ ਵਲ ਆਉਂਦਾ ਹਾਂ। '21ਵੀਂ ਸਦੀ ਦੇ ਵਿਚ ਸਿੱਖ'

ਨਵੀਂ ਸਦੀ ਦਾ ਆਰੰਭ ਹੋ ਚੁੱਕਾ ਹੈ ਤੇ ਸਿੱਖ ਕੌਮ ਨੂੰ ਇਕ ਚੰਗਾ ਅਵਸਰ ਮਿਲਿਆ ਕਿ ਇਸ ਆਗਮਨ ਨੂੰ ਅਸੀਂ ਗੱਜ-ਵੱਜ ਕੇ ਸਿੱਖ ਰਾਜ ਦੀ ਯਾਦ ਨੂੰ ਪੂਰੀ ਸ਼ਾਨ ਨਾਲ ਮਨਾਇਆ। ਮੇਰਾ ਭਾਵ ਮਹਾਰਾਜਾ ਰਣਜੀਤ ਸਿੰਘ ਦੇ 200 ਸਾਲਾ ਜਸ਼ਨ-ਏ-ਤਾਜਪੋਸ਼ੀ ਨੂੰ ਸਰਕਾਰੀ ਪੱਧਰ ਤੇ celebrate ਕਰਨਾ ਹੈ। ਮੈਂ ਬੜੇ ਚਿਰ ਤੋਂ ਇਹ ਯਤਨ ਕਰ ਰਿਹਾ ਸੀ ਕਿ ਹਿੰਦੁਸਤਾਨ ਦੇ ਇਤਿਹਾਸ ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਇਸ ਗਲ ਦਾ ਮਾਣ ਮਿਲੇ ਕਿ ਉਹ last sovereign of independent India ਸੀ। ਇਤਿਹਾਸਕਾਰ ਇਹ ਮਾਣ ਬਹਾਦਰਸ਼ਾਹ ਨੂੰ ਦਿੰਦੇ ਸਨ। ਮੈਨੂੰ ਬੜੀ ਖੁਸ਼ੀ ਹੋਈ ਜਦ ਦੇਸ਼ ਦੇ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਨੇ ਆਪ ਅੰਮ੍ਰਿਤਸਰ ਆ ਕੇ ਲੱਖਾਂ ਲੋਕਾਂ ਸਾਹਮਣੇ ਇਸ ਗਲਤੀ ਨੂੰ ਦਰੁਸਤ ਕੀਤਾ। ਮਹਾਰਾਜਾ ਰਣਜੀਤ ਸਿੰਘ ਦਾ 1839 ਵਿਚ ਸੁਰਗਵਾਸ ਹੋਇਆ ਤੇ ਉਹਨਾਂ ਨੂੰ 162 ਸਾਲ ਪਿਛੋਂ

ਭਾਰਤੀਯ ਫ਼ੌਜ ਨੇ ਅਤੇ ਭਾਰਤ ਦੇ ਡਿਫੈਂਸ ਮੰਤਰੀ ਨੇ ਪਹਿਲੀ ਵਾਰੀ ਫ਼ੌਜੀ ਸਨਮਾਨ ਦਿੱਤਾ। ਇਹ ਸਾਡੀ ਇਤਿਹਾਸਕ ਪ੍ਰਾਪਤੀ ਹੈ ਜਿਸ ਲਈ ਮੈਂ ਸ. ਪ੍ਰਕਾਸ਼ ਸਿੰਘ ਬਾਦਲ ਜੀ ਦਾ ਵੀ ਧੰਨਵਾਦੀ ਹਾਂ ਕਿ ਉਹਨਾਂ ਇਸ ਨੂੰ ਸਰਕਾਰੀ ਪੱਧਰ ਤੇ ਮਨਾਉਣ ਲਈ ਪੂਰੀ ਖੁਲ੍ਹ-ਦਿਲੀ ਦਿਖਾਈ। ਅੱਜ ਸੋਚਣਾ ਇਹ ਹੈ ਕਿ ਕਿਹੜੇ-ਕਿਹੜੇ ਵਿਸ਼ਿਆਂ ਤੇ ਇਸ ਸਦੀ ਵਿਚ ਸਿਖ ਕੌਮ ਨੇ ਵਿਚਰਨਾ ਹੈ। ਮੇਰੀ ਰਾਇ ਵਿਚ ਸਾਨੂੰ ਇਨ੍ਹਾਂ ਵਿਸ਼ਿਆਂ ਤੇ ਵਿਚਾਰ ਕਰਨਾ ਚਾਹੀਦਾ ਹੈ।

1. Religious
2. Political
3. Economic
4. Cultural
5. Sikh Diaspora

**ਧਾਰਮਿਕ** : ਅੱਜ ਸਾਰੀਆ ਦੁਨੀਆਂ ਵਿਚ ਧਰਮ ਦੀ ਲਹਿਰ ਮੁੜ ਜੋਰਾਂ ਤੇ ਹੈ। Science ਤੇ Technology ਦਾ ਪ੍ਰਸਾਰ ਸਭ ਪਾਸੇ ਵਧ ਰਿਹਾ ਹੈ। ਪਰ ਇਹ ਧਾਰਮਿਕ ਭਾਵਨਾਵਾਂ ਨੂੰ ਘਟਾ ਨਹੀਂ ਸਕੇ। ਚੰਨ ਤੇ ਉਤਰਨ ਵਾਲੇ ਪਹਿਲੇ ਇਨਸਾਨ Neil Armstrong ਨੇ ਇਹ ਕਿਹਾ ਸੀ ਕਿ ਹੁਣ ਉਸਦਾ ਵਿਸ਼ਵਾਸ ਰੱਬ ਵਿਚ ਹੋਰ ਪੱਕਾ ਹੋਇਆ ਹੈ। ਲੋਕ ਕੇਵਲ ਆਪਣੇ ਧਰਮ ਵਿਚ ਵਧੇਰੇ ਰੁਚੀ ਹੀ ਨਹੀਂ ਰਖ ਰਹੇ ਸਗੋਂ ਕਈ ਧਰਮਾਂ ਵਿਚ ਤਾਂ fundamentalism ਜ਼ੋਰ ਪਕੜ ਰਿਹਾ ਹੈ। ਰੂਸ ਦੇ ਟੁਟਣ ਪਿਛੋਂ ਉਹਨਾਂ ਸਾਰੇ ਦੇਸ਼ਾਂ ਵਿਚ ਚਰਚਾਂ (Churches) ਦੀ ਮੁੜ ਸਥਾਪਨਾ ਹੋਈ ਹੈ। ਅਮਰੀਕਾ ਵਿਚ ਹਰ ਐਤਵਾਰ ਨੂੰ ਟੀ.ਵੀ. ਚੈਨਲ ਤੇ Christianity ਦਾ ਪ੍ਰਚਾਰ ਹੁੰਦਾ ਹੈ। ਹਿੰਦੂਆਂ ਵਿਚ ਬਹੁਤ ਵੱਡੀ awakening ਦੀ ਲਹਿਰ ਚਲ ਰਹੀ ਹੈ ਜਿਸ ਨੂੰ ਕਈ ਵਾਰੀ ਮੀਡੀਆ ਵਖਰੇ ਨਾਵਾਂ ਨਾਲ ਜਾਂ ਹਿੰਦੂਤਵ ਕਹਿ ਕੇ ਪੁਕਾਰਦਾ ਹੈ ਤੇ ਸਾਡੇ ਕਈ ਸਿੱਖ ਵਿਦਵਾਨ ਇਸ ਨੂੰ ਸਿੱਖੀ ਵਿਰੁੱਧ ਸਮਝਦੇ ਹਨ ਤੇ ਇਸ ਬਾਰੇ ਮੇਰੇ ਦਫਤਰ ਵਿਚ ਤਾਂ ਅਨੇਕਾਂ ਚਿੱਠੀਆਂ ਆਉਂਦੀਆਂ ਹਨ। ਯਹੂਦੀ ਕੇਵਲ ਇਜ਼ਰਾਈਲ 'ਚ ਨਹੀਂ ਅਮਰੀਕਾ ਅਤੇ ਯੂਰਪ ਵਿਚ ਵੀ ਬਹੁਤ ਤਾਕਤਵਰ ਕੌਮ ਬਣ ਚੁਕੇ ਹਨ, ਗਿਣਤੀ ਵਜੋਂ ਨਹੀਂ, ਧਾਰਮਿਕ ਅਤੇ ਆਰਥਿਕ ਪੱਖੋਂ ਉਹ ਆਪਣੀ ਗਲ ਮਨਵਾ ਰਹੇ ਹਨ। ਦਲਾਈ ਲਾਮਾ ਦੀ ਚੜ੍ਹਤ ਨਾਲ Buddhism ਆਪਣੀ ਨਿਵੇਕਲੀ ਥਾਂ ਬਣਾ ਰਿਹਾ ਹੈ। ਮੁਸਲਮਾਨ ਅਤੇ ਈਸਾਈ ਇਸ ਮੁਕਾਬਲੇ ਵਿਚ ਹਨ ਕਿ ਉਹ ਆਪਣੀ ਗਿਣਤੀ ਕਿਵੇਂ ਵਧਾ ਸਕਦੇ ਹਨ। ਇਸ ਵਾਤਾਵਰਣ ਵਿਚ ਜੇ ਕੋਈ ਧਰਮ ਜਾਂ ਕੌਮ

ਇਸ ਦੌੜ ਵਿਚ ਪਿਛੇ ਰਹਿ ਗਈ ਹੈ ਤੇ ਉਹ ਹੈ ਸਿੱਖ ਧਰਮ। ਕੀ ਨਿਸ਼ਾਨਾ ਮਿੱਥੀਏ, ਕਿਹੜੀ ਦੌੜ ਵਿਚ ਅਸੀਂ ਬਾਕੀ ਧਰਮਾਂ ਦਾ ਮੁਕਾਬਲਾ ਕਰੀਏ ਸਾਡੇ ਤਾਂ ਘਰ ਵਿਚ ਹੀ ਸੰਨ੍ਹ ਲਗ ਚੁਕੀ ਹੈ। 300 ਸਾਲ ਪੁਰਾਣਾ ਤੇ ਦੁਨੀਆਂ ਦਾ scientific ਤੇ youngest religion ਅੱਜ ਇਕ ਵੱਡੀ ਚੁਣੌਤੀ ਦੇ ਸਾਹਮਣੇ ਖੜਾ ਹੈ। Danger signal ਜਾਂ ਖ਼ੈਰਾ ਪਤਿਤਪੁਣੇ ਦੀ ਲਹਿਰ ਹੈ। ਸਿੱਖਾਂ ਨੇ ਜੇ ਸਿਰ ਤੇ ਕੇਸ ਪਗੜੀ ਨਹੀਂ ਰਖਣੀ ਤਾਂ ਫਿਰ ਅਸੀਂ ਗੁਰੂ ਗੋਬਿੰਦ ਸਿੰਘ ਦੇ ਸਾਜੇ ਪੰਥ ਨੂੰ ਕਿਹੜੀ ਦਿਸ਼ਾ ਵਲੋਂ ਵੇਖ ਰਹੇ ਹਾਂ। ਪੰਜਾਬ ਦੇ ਸਕੂਲਾਂ ਵਿਚ ਅੱਧੇ ਤੋਂ ਵੱਧ ਸਿੱਖ ਬੱਚੇ ਪਤਿੱਤ ਹਨ, ਕਾਲਜਾਂ ਤੇ ਯੂਨੀਵਰਸਿਟੀਆਂ ਵਿਚ ਸਿੱਖ ਗਭਰੂ ਮੁਸਲਮਾਨ ਨਜ਼ਰ ਆਉਂਦੇ ਹਨ, ਸਾਡੇ ਸਾਰੇ ਖਿਡਾਰੀ ਸਿੱਖੀ ਨੂੰ ਤਿਲਾਂਜਲੀ ਦੇ ਬੈਠੇ ਹਨ। ਫੁੱਟਬਾਲ, ਕਬੱਡੀ, ਹਾਕੀ, ਬਾਸਕਟਬਾਲ ਆਦਿ ਪੰਜਾਬ ਦੀਆਂ ਸਾਰੀਆਂ ਟੀਮਾਂ ਵਿਚ ਕੋਈ ਪਗੜੀ ਵਾਲਾ ਨਹੀਂ ਦਿਸਦਾ। ਹਰਭਜਨ ਸਿੰਘ ਕ੍ਰਿਕਟ ਵਿਚ ਜਗਤ ਪ੍ਰਸਿੱਧ ਹੈ ਪਰ ਪਗੜੀ ਬੰਨ੍ਹਣ ਨੂੰ ਤਿਆਰ ਨਹੀਂ। ਵਿਦੇਸ਼ਾਂ ਵਿਚ 80% ਤੋਂ ਵੱਧ ਲੋਕ ਪਤਿੱਤ ਹਨ। ਜਦ ਅਸੀਂ ਇਸ ਸਟੇਜ ਤੇ ਪੁੱਜ ਚੁਕੇ ਹਾਂ ਤੇ ਇਸਦਾ ਕਿਸੇ ਨੂੰ ਵੀ ਫਿਕਰ ਨਹੀਂ ਹੈ ਤੇ ਸਾਡੀਆਂ ਸਾਰੀਆਂ ਸਿੱਖ ਸੰਸਥਾਵਾਂ ਸਾਨੂੰ ਕਿਹੜਾ ਹੋਰ ਪ੍ਰੋਗਰਾਮ ਦੇ ਰਹੀਆਂ ਹਨ। ਅੱਜ ਸਾਰੀ ਪੰਜਾਬ ਪੁਲਿਸ ਵਿਚ ਸਿਪਾਹੀ ਤੇ ਹਵਾਲਦਾਰ 100% ਪਤਿੱਤ ਹਨ ਤੇ ਉਪਰ ਟਾਵਾਂ-ਟਾਵਾਂ ਹੀ ਸਿੱਖ ਨਜ਼ਰ ਆਉਂਦਾ ਹੈ। ਸਿੱਖ ਅਫਸਰਾਂ ਦੇ ਬੱਚੇ ਪਤਿੱਤ ਹਨ ਤੇ ਉਹਨਾਂ ਘਰਾਣਿਆਂ ਦੇ ਵੀ ਜਿਨ੍ਹਾਂ ਦਾ ਇਤਿਹਾਸ ਵਿਚ ਸਿੱਖੀ ਸੇਵਾ ਵਿਚ ਵੱਡਾ ਨਾਂ ਸੀ, ਲੀਡਰਾਂ ਦੇ ਪੋਤੇ ਪਤਿੱਤ ਹੋਕੇ ਉਹਨਾਂ ਦੀ ਗੋਦ ਵਿਚ ਖੇਡਦੇ ਹਨ। ਵੱਡੇ ਘਰਾਣੇ ਦੇ ਪਤਿੱਤ ਬੱਚਿਆਂ ਦੇ ਵਿਆਹ ਤੇ ਸਾਡੇ ਲੀਡਰ ਆਸ਼ੀਰਵਾਦ ਦਿੰਦੇ ਸੰਗਦੇ ਨਹੀਂ। ਵਿਦੇਸ਼ਾਂ ਵਿਚ ਤਾਂ ਕਈ ਗੁਰਦੁਆਰਿਆਂ ਦੇ ਪ੍ਰਧਾਨ ਪਤਿੱਤ ਬਣ ਚੁੱਕੇ ਹਨ। ਸਾਡਾ ਆਧਾਰ ਹਿਲ ਗਿਆ ਹੈ, ਵਿਸ਼ਵਾਸ ਉਠ ਚੁੱਕਾ ਹੈ ਤੇ ਅਸੀਂ ਇਤਨੀ ਛੇਤੀ ਸਰਬੰਸਦਾਨੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਨੂੰ ਭੁਲ ਰਹੇ ਹਾਂ। ਮੈਂ ਅੱਜ ਕਿਹੜੀ ਤਜਵੀਜ਼ ਇਸ ਸਦੀ ਵਿਚ ਪ੍ਰਫੁਲਤ ਸਿੱਖ ਸਮਾਜ ਦੀ ਤੁਹਾਡੇ ਅੱਗੇ ਰੱਖਾਂ। ਅਮੀਰ ਸਿੱਖਾਂ ਦੇ ਤਾਂ ਚੋਚਲੇ ਹੀ ਵਖਰੇ ਹਨ। ਅਮੀਰ ਹੋ ਕੇ ਬੱਚੇ ਦਾ ਸਿੱਖ ਰਹਿਣਾ ਉਹਨਾਂ ਹੀ ਹਤਕ ਹੈ। ਅਜ ਕਲ੍ਹ ਅਖਬਾਰਾਂ ਵਿਚ matrimonial column ਵਿਚ ਲਿਖਿਆ ਹੁੰਦਾ ਹੈ ਕਿ ਪਤਿੱਤ ਲੜਕਾ ਵਰ ਲਈ ਚਾਹੀਦਾ ਹੈ। ਪਿਛੇ ਜਿਹੇ ਅਕਾਲ ਤਖਤ ਤੋਂ ਟੇਬਲਾਂ ਤੇ ਲੰਗਰ ਖਾਣ ਤੋਂ ਮਨਾਹੀ ਨਾਲ ਵਿਦੇਸ਼ਾਂ ਵਿਚ ਵਸਦੇ ਸਿੱਖਾਂ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ ਗਿਆ ਹੈ ਤੇ ਇਸਦੇ ਭਿਆਨਕ ਨਤੀਜਿਆਂ ਵਲ ਅਸੀਂ ਸੋਚ ਵੀ ਨਹੀਂ ਰਹੇ। ਮੁਸਲਮਾਨ ਦੀ ਸੁੰਨਤ ਈਲਾਹੀ ਹੁਕਮ ਹੈ। 1400 ਸਾਲਾਂ ਵਿਚ ਐਸਾ ਕੋਈ ਮੁਸਲਮਾਨ ਨਹੀਂ ਉਠਿਆ ਜੋ ਸੁੰਨਤ ਬਿਨਾਂ ਮੁਸਲਮਾਨ

ਹੋਣ ਦਾ ਐਲਾਨ ਕਰ ਸਕੇ। ਕੋਈ ਯਹੂਦੀ ਜਾਂ ਈਸਾਈ ਆਪਣੇ ਧਰਮ ਤੋਂ ਮੁਨਕਰ ਹੋਵੇ। ਪਰ ਸਾਨੂੰ ਕੀ ਹੋ ਗਿਆ ਹੈ ਕਿ ਇਤਨੀ ਛੇਤੀ ਅਸੀਂ ਆਪਣੇ ਅਸੂਲਾਂ ਨੂੰ ਤਲਾਂਜਲੀ ਦੇ ਬੈਠੇ ਹਾਂ। ਤੁਸੀਂ ਸਾਰੇ ਬੁਧੀਮਾਨ ਹੋ! ਵੱਡੀਆਂ-ਵੱਡੀਆਂ ਪਦਵੀਆਂ ਤੇ ਰਹੇ ਹੋ। ਅੱਜ ਦੀ ਸਭਾ ਦੇ ਪ੍ਰਧਾਨ ਸ. ਪ੍ਰਿਥੀਪਾਲ ਸਿੰਘ ਕਪੂਰ ਉਚ ਕੋਟੀ ਦੇ ਲਿਖਾਰੀ ਤੇ educationist ਹਨ। ਮੈਂ ਹੁਣ ਇਸ ਬਾਰੇ ਕੀ ਰਾਇ ਦੇਵਾਂ। ਸਿੱਖ ਤਾਂ ਸਵੇਰ ਤੋਂ ਸ਼ਾਮ ਵੱਡੇ-ਵੱਡੇ ਜਲੂਸਾਂ, ਯਾਤਰਾਵਾਂ, ਸ਼ਤਾਬਦੀਆਂ ਮਨਾਉਣ ਵਿਚ ਮਗਨ ਹਨ। ਆਉਣ ਵਾਲੇ ਸਮਾਗਮਾਂ ਨੂੰ ਵਧੇਰੇ ਸ਼ਾਨ ਨਾਲ ਕਰਨ ਲਈ ਉਪਰਾਲੇ ਕਰ ਰਹੇ ਹਨ। ਪਰ ਕੀ ਪਤਿੱਤ ਵਾਪਸ ਆਉਣਗੇ? ਇਸ ਬਾਰੇ ਸਾਡਾ ਕੋਈ ਅਜੰਡਾ ਨਹੀਂ। Can we disown them permanently? Or is there any method to lure them back in our fold?

ਅੱਜ ਸਾਡੇ ਗੁਰਦੁਆਰਿਆਂ ਵਿਚ ਨੌਜਵਾਨਾਂ ਨੂੰ attraction ਨਜ਼ਰ ਨਹੀਂ ਆ ਰਹੀ। ਕੀ ਧਰਮ ਤੇ ਰਾਜਨੀਤੀ ਦਾ ਇਕੱਠੇ ਰਹਿਣ ਦਾ slogan ਕੇਵਲ ਸਿੱਖਾਂ ਲਈ ਹੈ? ਕਦੇ ਮੈਂ ਤਾਂ ਸੁਣਿਆ ਨਹੀਂ ਕਿ ਈਸਾਈ, ਮੁਸਲਮਾਨ ਜਾਂ ਹਿੰਦੂ ਵੀ ਇਹ ਨਾਅਰੇ ਲਾਉਂਦੇ ਹੋਣ। ਉਹ ਤਾਂ ਬਿਨ੍ਹਾਂ ਇਸ ਫਾਰਮੂਲੇ ਤੋਂ ਅਗੇ ਵੱਧੀ ਜਾ ਰਹੇ ਹਨ। ਪਿਛਲੇ **30-40** ਸਾਲਾਂ ਵਿਚ ਅਸੀਂ ਇਸ ਬੰਦਸ਼ ਹੇਠਾਂ ਰੱਜ ਕੇ ਰਾਜਨੀਤੀ ਨੂੰ ਅੱਗੇ ਲਿਆਂਦਾ ਹੈ। ਸਾਰੇ ਗੁਰਦੁਆਰਿਆਂ ਨੂੰ ਐਜੀਟੇਸ਼ਨਾਂ ਦਾ ਸੈਂਟਰ ਬਣਾਇਆ। ਉਸ ਦਾ ਸਿੱਟਾ ਨੌਜਵਾਨ ਉਥੇ ਆਉਣੋ ਹਟ ਗਏ। ਸਰਕਾਰੀ ਕਰਮਚਾਰੀ ਡਰ ਨਾਲ ਗੁਰਦੁਆਰੇ ਨਹੀਂ ਜਾਂਦੇ। ਇਸ 'ਚੋਂ ਅਸੀਂ ਕੀ ਖਟਿਆ ਹੈ? ਇਹ ਸਵਾਲ ਮੈਂ ਤੁਹਾਡੇ ਸਾਹਮਣੇ ਰਖਦਾ ਹਾਂ। ਮੈਂ ਇਸ ਤੇ ਹੋਰ ਬਹੁਤਾ ਨਹੀਂ ਕਹਿਣਾ ਕਿਉਂ ਜੋ ਸਿੱਖਾਂ ਵਿਚ ਸਹਿਨਸ਼ਕਤੀ ਘੱਟ ਚੁਕੀ ਹੈ। ਅਸੀਂ ਕਿਸੇ ਉਸਾਰੂ ਗਲ ਦੀ ਬਹਿਸ ਕਰਨ ਲਈ ਤਿਆਰ ਨਹੀਂ। ਪਿਛੇ ਜਿਹੇ ਮੈਂ ਇਕ ਸਮਾਗਮ ਵਿਚ ਇਹ ਕਹਿ ਬੈਠਾ ਕਿ ਬਗਦਾਦ ਵਿਚ ਪੀਰ ਬਹਿਲੋਲ ਦੀ ਕਬਰ ਦੇ ਨਾਲ **8X15** ਫੁੱਟ ਦੇ ਕਮਰੇ ਨੂੰ ਸਿੱਖ ਗੁਰਦੁਆਰੇ ਵਾਂਗੂੰ ਵਰਤ ਰਹੇ ਹਨ ਅਤੇ proper ਗੁਰਦੁਆਰਾ ਬਣਾਉਣ ਦੀ ਇਰਾਕ ਸਰਕਾਰ ਨੇ ਆਗਿਆ ਨਹੀਂ ਦਿੱਤੀ। ਮੇਰੇ ਵਿਰੁੱਧ ਕਿਹਾ ਗਿਆ ਕਿ ਮੈਂ ਬਗਦਾਦ ਵਿਚ ਗੁਰਦੁਆਰੇ ਦੀ ਹੋਂਦ ਤੋਂ ਮੁਨਕਰ ਹਾਂ। ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਰਨਾ ਸਾਹਿਬ ਨੇ ਤਾਂ ਗੁਰਦੁਆਰੇ ਦੇ ਫੰਡ ਮੇਰੇ ਵਿਰੁੱਧ ਵੱਡੇ-ਵੱਡੇ ਇਸ਼ਤਿਹਾਰ ਛਾਪਣ ਤੇ ਲਗਾ ਦਿੱਤੇ ਤੇ ਇਸ ਲਈ ਮੈਂ ਡਰਦਾ ਧਰਮ ਅਤੇ ਰਾਜਨੀਤੀ ਦੇ ਇਕੱਠੇ ਹੋਣ ਦੇ ਸਿਧਾਂਤ ਤੇ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ। ਸਿੱਖ ਧਰਮ ਇਸ ਸਦੀ ਵਿਚ ਕਿਵੇਂ ਅੱਗੇ ਵਧੇ? ਇਸ ਲਈ ਸਾਨੂੰ ਸਭ ਤੋਂ ਵੱਧ ਲੋੜ ਹੈ ਕਿ ਗੁਰਦੁਆਰਿਆਂ ਨੂੰ ਮੁੜ ਧਰਮਸ਼ਾਲ ਬਣਾਈਏ। ਜਿਥੇ ਲੋਕ ਆ ਕੇ

ਗੁਰੂ ਦਾ ਜਸ ਗਾਇਨ ਸੁਣਨ, ਸੰਗਤ ਵਿਚ ਬੈਠ ਕੇ ਆਨੰਦ ਮਾਨਣ। ਮੈਨੂੰ ਤਾਂ ਹੈਰਾਨਗੀ ਹੁੰਦੀ ਹੈ ਕਿ ਕਿਵੇਂ ਚਰਚ ਅੰਦਰ ਲੋਕ ਉੱਚਾ ਸਾਹ ਵੀ ਨਹੀਂ ਲੈਂਦੇ ਅਤੇ ਮਸਜਿਦ ਅੰਦਰ ਹਜ਼ਾਰਾਂ ਲੋਕ ਕਿਵੇਂ Discipline ਵਿਚ ਲਾਈਨਾਂ ਲਗਾ ਕੇ ਬੈਠਦੇ ਹਨ। ਅਸੀਂ ਗੁਰਦੁਆਰਿਆਂ ਨੂੰ community centre ਬਣਾਉਂਦੇ ਜਾ ਰਹੇ ਹਾਂ। ਧਰਮ ਦਾ ਗਿਆਨ ਦੇਣ ਲਈ ਹੁਣ ਸਾਨੂੰ ਯੂਥ ਦੀ aspiration ਵੇਖਣ ਦੀ ਲੋੜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਗਿਆਨਕ ਤੌਰ ਤੇ ਹਰ ਗੱਲ ਦਾ ਖ਼ਜ਼ਾਨਾ ਹੈ। ਇਸ ਦਾ ਗਿਆਨ ਸਭ ਨੂੰ ਮਿਲਣਾ ਚਾਹੀਦਾ ਹੈ। ਕਿਤਨਾ ਅਫਸੋਸ ਹੈ ਕਿ ਸਿੱਖ ਕੌਮ ਕੋਲ ਹੁਣ ਤਕ English speaking ਮਿਸ਼ਨਰੀ ਨਹੀਂ ਹਨ। ਯੋਗੀ ਹਰਭਜਨ ਨੇ ਜੋ ਅਮਰੀਕਾ ਵਿਚ ਕਰਿਸ਼ਮਾ ਕੀਤਾ ਹੈ ਉਸਦੀ ਅੰਗ੍ਰੇਜ਼ੀ ਦੀ presentation ਨਾਲ ਹੈ। ਸ. ਦਯਾ ਸਿੰਘ, ਅਸਟ੍ਰੇਲੀਆ ਵਾਲੇ, ਜੋ ਹੁਣ ਸ਼ਬਦਾਂ ਦਾ ਗਾਇਨ ਕਰ ਰਹੇ ਹਨ ਉਹ ਬਹੁਤ ਲਾਹੇਵੰਦ ਹੈ। ਸਿੱਖ Identity ਬਹੁਤ ਵੱਡਾ issue ਹੈ। ਆਪਣੇ ਵਖਰੇਪਨ ਬਾਰੇ ਗਿਆਨ ਪੂਰੀ ਦੁਨੀਆਂ ਨੂੰ ਦੇਣ ਤੋਂ ਅਸੀਂ ਫੇਲ੍ਹ ਹੋ ਗਏ ਹਾਂ। ਕਰੋੜਾਂ ਡਾਲਰ ਗੁਰਦੁਆਰਿਆਂ ਦੀਆਂ ਬਿਲਡਿੰਗਾਂ ਤੇ ਲਾ ਦਿੱਤੇ ਪਰ ਮੀਡੀਆ ਨੂੰ ਵਰਤਣ ਲਈ ਹਜ਼ਾਰ ਡਾਲਰ ਵੀ ਨਹੀਂ ਖਰਚਦੇ। ਗੁਰਦੁਆਰੇ ਵਿਚ ਚੁਣਾਵ ਦਾ ਤਰੀਕਾ ਸਾਡੇ ਸਾਰੇ system ਨੂੰ ਵਿਗਾੜ ਰਿਹਾ ਹੈ। ਇਹੋ ਜਿਹਾ democratic process ਕਿਸੇ ਧਰਮ ਨੇ ਨਹੀਂ ਅਪਣਾਇਆ। ਵਿਦੇਸ਼ਾਂ ਵਿਚ ਸਿੱਖ ਗੁਰਦੁਆਰਾ ਚੁਣਾਵ ਯੁੱਧ ਦੀ ਸ਼ਕਲ ਲੈ ਚੁੱਕੇ ਹਨ। ਕੌਣ ਰੋਕੇਗਾ? ਅਸੀਂ ਇਸ ਬਾਰੇ ਸੋਚਣ ਤੋਂ ਇਨਕਾਰੀ ਹਾਂ। ਗਲੀ-ਗਲੀ ਗੁਰਦੁਆਰਾ ਸਿੱਖ ਸ਼ਕਤੀ ਨੂੰ ਖਿੰਡਾਰ ਰਿਹਾ ਹੈ। ਜਲੂਸਾਂ ਨੂੰ ਅਸੀਂ ਜ਼ਿਆਦਾ ਮਹੱਤਤਾ ਦੇ ਰਹੇ ਹਾਂ। ਮੈਂ ਵੇਖਦਾ ਹਾਂ ਕਿ ਸਾਰੇ ਦਿੱਲੀ ਦੇ ਲੋਕ ਸਿੱਖਾਂ ਵਿਰੁੱਧ ਬੋਲਦੇ ਹਨ ਜਦੋਂ ਜਲੂਸ ਸਾਰਾ traffic ਰੋਕ ਦਿੰਦਾ ਹੈ। ਅਸੀਂ ਜਲੂਸ ਕੱਢ ਕੇ ਕਿਸਨੂੰ ਪ੍ਰਭਾਵਿਤ ਕਰ ਰਹੇ ਹਾਂ ਤੇ ਆਪ ਕੀ ਖੱਟ ਰਹੇ ਹਾਂ? ਕੋਈ ਹੋਰ ਧਰਮ, ਈਸਾਈ ਜਾਂ ਮੁਸਲਮਾਨ ਜਲੂਸ ਨਹੀਂ ਕੱਢਦਾ। ਧਰਮ ਤੇ ਪ੍ਰਭਾਵਸ਼ਾਲੀ ਲਿਟਰੇਚਰ ਅਸੀਂ ਨਹੀਂ ਛਾਪ ਸਕੇ। ਇਸ ਬਾਰੇ ਨਾ ਹੀ ਕੋਈ ਬਜਟ ਹੈ। ਮੈਂ ਕਹਿ ਨਹੀਂ ਸਕਦਾ ਇਸਦੀ ਕਦੋਂ ਵਾਰੀ ਆਏਗੀ। ਮੈਂ ਪਿਛੇ ਜਿਹੇ ਯਤਨ ਕਰਕੇ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਨੂੰ ਪੋਪ ਵਲੋਂ 7 ਮੁੱਖ ਧਰਮਾਂ ਦੀ ਮੀਟਿੰਗ ਵਿਚ ਸ਼ਾਮਲ ਕਰਵਾਇਆ। ਇਹ ਪਹਿਲੀ ਵਾਰ ਹੈ ਕਿ ਸਿੱਖ ਧਰਮ ਨੂੰ ਇਹ ਮਾਣ ਪ੍ਰਾਪਤ ਹੋਇਆ ਹੈ ਤੇ ਵਿਸ਼ਵ ਧਰਮ ਦੀ ਮਾਨਤਾ ਮਿਲੀ ਹੈ। ਸਿੱਖ ਧਰਮ ਕੋਲ ਸਭ ਤੋਂ ਵੱਡਾ plus point ਸ੍ਰੀ ਗੁਰੂ ਗ੍ਰੰਥ ਸਾਹਿਬ ਹੈ ਜੋ ਦੁਨੀਆ ਦੀ ਇਕੋ ਇਕ interfaith scriptures ਤੇ ਆਧਾਰਿਤ ਹੈ। ਅੱਜ ਜਦੋਂ inter-religious unrest ਹੈ ਤਾਂ ਸਾਨੂੰ ਸਿੱਖ ਸਿਧਾਂਤ

ਨੂੰ ਸੰਸਾਰ ਵਿ ਮੁੱਦੇ ਨੂੰ ਹਲ ਕਰਨ ਲਈ project ਕਰਨਾ ਚਾਹੀਦਾ ਹੈ। ਸਿੱਖ ਧਰ igion ਹੈ। ਮੀਡੀਆ ਨੇ ਸਾਡੇ ਨਾਲ ਧੱਕਾ ਕੀਤਾ ਹੈ ਜੋ ਸਾਨੂੰ terror. . ਜੋੜਿਆ ਹੈ। ਸਾਨੂੰ ਆਪ ਇਸ ਬਾਰੇ ਗਲਤਫਹਿਮੀ ਦੂਰ ਕਰਨ ਲਈ ਉਪਰਾਲੇ ਕਰਨੇ ਚਾਹੀਦੇ ਹਨ। ਸਾਰੀਆਂ ਸਿੱਖ ਸੰਸਥਾਵਾਂ ਦੀ ਹੁਣ ਤੱਕ ਕੋਈ coordination committee ਧਰਮ ਦੇ ਮੁੱਦੇ ਤੇ ਨਹੀਂ ਬਣੀ। ਬਹੁਤ ਵੱਡ resources ਹੁੰਦੇ ਹੋਏ ਵੀ ਅਸੀਂ ਹੱਥ ਤੇ ਹੱਥ ਰਖੀ ਬੈਠੇ ਹਾਂ। ਜਿਥੇ ਵੀ ਕੋਈ ਸਿੱਖ ਕਾਮਯਾਬ ਹੈ ਉਸਦਾ ਉਹ individual pursuit ਹੈ। Collective strength ਨੂੰ ਅਸੀਂ organise ਨਹੀਂ ਕਰ ਸਕੇ। World Sikh Council ਇਕ unborn child ਵਾਂਗੂ ਬਣ ਕੇ ਰਹਿ ਗਈ। ਮੈਂ ਸਾਰਾ ਕੁਝ critical ਤੁਹਾਡੇ ਸਾਹਮਣੇ ਰਖਿਆ ਹੈ। ਪਰ ਮੇਰਾ ਵਿਸ਼ਵਾਸ ਹੈ ਕਿ as we stand on the threshold of a new century, Satguru is our refuge in these perilous times. ਗੁਰੂ ਸਾਨੂੰ ਸੁਮਤ ਤੇ ਬਲ ਬਖਸ਼ੇਗਾ।

## ਤੂੰ ਪਰਬਤਿ ਮੇਰਾ ਓਲ੍ਹਾ ਰਾਮ ॥

**ਆਰਥਿਕ** : ਕੋਈ ਕੌਮ ਬਿਨਾਂ ਆਰਥਿਕ ਮਜ਼ਬੂਤੀ ਤੋਂ ਅੱਗੇ ਨਹੀਂ ਵੱਧ ਸਕਦੀ। ਅੱਜ ਪੰਜਾਬ ਵਿਚ work culture ਬਦਲ ਚੁੱਕਾ ਹੈ। ਆਮ ਕਿਸਾਨ absentee land lord ਬਣ ਚੁੱਕਾ ਹੈ। He is totally dependent on Bihari labour. ਇਸਦੇ ਨਾਲ ਬੇਰੋਜ਼ਗਾਰੀ ਵੱਧ ਰਹੀ ਹੈ। ਜਦੋਂ ਕਿਸਾਨ ਦਾ ਬੇਟਾ graduate ਹੁੰਦਾ ਹੈ ਉਹ ਖੇਤੀ ਦਾ ਕੰਮ ਨਹੀਂ ਕਰਦਾ। ਦੂਜਾ, agriculture ਇਸ ਤੋਂ ਵੱਧ income ਨਹੀਂ ਦੇ ਸਕਦੀ। Underground water ਹੋਰ ਹੇਠਾਂ ਜਾ ਰਿਹਾ ਹੈ। ਪੰਜਾਬ ਨੂੰ industry ਮਿਲਦੀ ਨਹੀਂ। ਕੇਵਲ ਇਕੋ ਰਸਤਾ ਹੈ ਉਹ ਹੈ ਵਿਦੇਸ਼ਾਂ ਵਿਚ ਜਾਣਾ ਜਿਸਦੇ ਲਈ travel agents ਦੀ ਲੁਟਮਾਰ ਤੇ ਗਲਤ ਢੰਗ ਅਪਣਾਏ ਜਾ ਰਹੇ ਹਨ। ਪੰਜਾਬ ਸਰਕਾਰ ਕੋਈ breakthrough ਨਹੀਂ ਦੇ ਸਕੀ। ਸਾਡੀ ਆਰਥਿਕ ਸਥਿਤੀ ਦੀ improvement ਨਜ਼ਰ ਨਹੀਂ ਆਉਂਦੀ। ਰਾਜਸਥਾਨ, ਹਿਮਾਚਲ, ਹਰਿਆਣਾ ਸਾਨੂੰ ਵੜਨ ਨਹੀਂ ਦਿੰਦੇ। ਪੰਜਾਬ ਤੋਂ ਬਾਹਰ ਸਾਡੀ acceptance ਘਟ ਰਹੀ ਹੈ। ਇਹ ਮੁੱਦਾ ਧਰਮ ਨਾਲ ਵੀ ਜੁੜਦਾ ਹੈ। ਮਿਡਲ-ਈਸਟ ਵਿਚ ਨਵੀਂ ਮੰਡੀ ਇਰਾਕ ਖੁਲਣ ਨਾਲ ਕੁਝ ਲਾਭ ਸਾਨੂੰ ਵੀ ਮਿਲੇਗਾ। Sikh Economics ਦੀ ਇਕ Conclave ਇਸ issue ਤੇ ਬੁਲਾਈ ਜਾਵੇ। ਤੁਹਾਡੀ ਸੰਸਥਾ ਇਸ ਵਿਚ ਵੀ lead ਲਵੇ। ਡਾ. ਮਨਮੋਹਨ ਸਿੰਘ, ਡਾ. ਮੋਨਟੇਕ ਸਿੰਘ ਆਦਿ ਨੂੰ ਬੁਲਾਵੇ।

**ਰਾਜਸੀ** : ਇਹ ਇਕ ਐਸਾ ਵਿਸ਼ਾ ਹੈ ਜਿਥੇ ਅਸੀਂ ਹਮੇਸ਼ਾ confusion ਵਿਚ ਰਹਿੰਦੇ ਹਾਂ। ਇਸ ਲਈ proper thinking ਦੀ ਲੋੜ ਹੈ। ਸਾਡੇ ਕਈ ਵੀਰ ਐਸੀਆਂ ਗੱਲਾਂ ਮਰੋੜ ਕੇ ਲਿਖ ਦਿੰਦੇ ਹਨ ਜਿਸਦਾ ਸਾਨੂੰ ਕੋਈ ਲਾਭ ਨਹੀਂ ਹੁੰਦਾ। 1947 ਵਿਚ ਭਾਰਤ ਦੀ ਆਜ਼ਾਦੀ ਤੇ ਵੰਡ ਵਕਤ ਸਿੱਖ ਲੀਡਰਸ਼ਿਪ ਦੇ ਫੈਸਲੇ ਨੇ ਸਾਰੀ ਕੌਮ ਨੂੰ ਭਾਰਤ ਵਿਚ ਲਿਆਂਦਾ। ਹੁਣ ਕਈ ਬੁਧੀਜੀਵੀ ਇਸਨੂੰ wrong decision ਆਖ ਰਹੇ ਹਨ। ਇਹ ਪ੍ਰਚਾਰ ਬੰਦ ਹੋਣਾ ਚਾਹੀਦਾ ਹੈ। ਬੇਲੋੜੀ ਬਹਿਸ ਦਾ ਲਾਭ ਨਹੀਂ। ਦੂਜਾ ਅਸੀਂ ਕਈ ਵਾਰੀ ਗਲਤ ਨਿਸ਼ਾਨੇ ਮਿਥਦੇ ਹਾਂ। ਖਾਲਿਸਤਾਨ ਤੇ ਆਜ਼ਾਦੀ ਦੇ slogans, ਇਸ ਲਈ ਵਿਉਂਤਾਂ ਅਤੇ ਇਸ uncalled for agenda ਲਈ ਵਿਦੇਸ਼ੀ ਸਿੱਖਾਂ ਨੂੰ ਵਰਗਲਾਉਣਾ routine ਬਣਦਾ ਜਾ ਰਿਹਾ ਹੈ। ਅੱਜ ਦੇ ਭਾਰਤ ਵਿਚ ਕੀ ਇਹ ਗਲ ਕਦੇ ਹੋ ਸਕਦੀ ਹੈ? ਕੀ ਭਾਰਤ ਵਿਚ ਕੋਈ ਆਜ਼ਾਦ ਖਿੱਤਾ ਬਣ ਸਕਦਾ ਹੈ? ਇਹ ਬੜੇ ਵੱਡੇ ਕੌੜੇ ਸੱਚ ਹਨ। ਕਸ਼ਮੀਰ ਦਾ ਇਕ ਪਿੰਡ ਵੀ ਭਾਰਤ ਸਰਕਾਰ ਪਾਕਿਸਤਾਨ ਨੂੰ ਨਹੀਂ ਦੇ ਸਕਦੀ। ਕਿਤਨੀਆਂ ਜਾਨਾਂ ਉਥੇ ਜਾ ਚੁੱਕੀਆਂ ਹਨ। ਸਾਡੀ ਕੌਮ ਨੇ ਹਜ਼ਾਰਾਂ ਜਵਾਨ ਮਰਵਾ ਕੇ ਕਦੇ ਸੋਚਿਆ ਨਹੀਂ ਕਿ ਸਾਰਾ ਕੁਝ ਇਹ ਕਿਉਂ ਹੋਇਆ। ਸਾਡਾ ਰਾਜਸੀ ਭਵਿੱਖ ਸਿੱਖਾਂ ਦੀ ਏਕਤਾ ਵਿਚ ਹੈ। ਅੱਜ ਦੇ ਗਿਣਤੀ-ਮਿਣਤੀ ਦੇ ਯੁੱਗ ਵਿਚ ਸਾਨੂੰ ਆਪਣੀ ਹੋਂਦ ਲਈ ਇਕੱਠੇ ਰਹਿਣਾ ਜ਼ਰੂਰੀ ਹੈ। ਕੋਲੀਸ਼ਨ ਦੇ ਦੌਰ ਵਿਚ ਕੇਵਲ ਸਿਆਣੀ ਲੀਡਰਸ਼ਿਪ ਹੀ ਲਾਭ ਉਠਾ ਸਕਦੀ ਹੈ। Negotiation and table talks ਦੀ expertise ਦੀ ਲੋੜ ਨੂੰ ਅਸੀਂ ਸਮਝੀਏ। ਯੋਗ ਮੈਂਬਰ ਪਾਰਲੀਮੈਂਟ ਭੇਜਣ ਦੀ ਪਿਰਤ ਪਾਈਏ। ਬਿਨਾਂ ਮਤਲਬ ਗਲਤ ਨਾਅਰੇ ਲਾਣਾ ਬੰਦ ਕਰੀਏ। ਦੂਜਾ ਇਸ ਸੋਚ ਤੋਂ ਬਾਹਰ ਨਿਕਲੀਏ ਕਿ ਸਾਨੂੰ ਕੋਈ Veto power ਹੈ। ਹਰ ਗਲ ਸਾਡੇ ਕਹਿਣ ਨਾਲ ਨਹੀਂ ਹੁੰਦੀ। Super human ਦਾ image ਕੌਣ ਮੰਨਦਾ ਹੈ। ਸਾਰੇ ਦੇਸ਼ ਵਿਚ regional parties ਦੇ ਬੋਲਬਾਲੇ ਨੂੰ ਅਜ ਹਰ ਕੋਈ ਮੰਨਦਾ ਹੈ। ਇਸ ਵਿਚ ਹੀ ਅਸੀਂ ਲਾਭ ਲੈ ਸਕਦੇ ਹਾਂ। ਮੈਂ ਇਥੇ ਇਹ ਵਰਣਨ ਜ਼ਰੂਰ ਕਰਾਂਗਾ ਕਿ ਅਜ ਕਲ ਕਈ ਵਿਦਵਾਨ ਸਾਨੂੰ ਇਹ ਸਮਝਾ ਰਹੇ ਹਨ ਕਿ ਬ੍ਰਾਹਮਣਵਾਦ ਜਾਂ ਹਿੰਦੁਤਵ ਸਾਡਾ ਦੁਸ਼ਮਣ ਹੈ। ਅਸੀਂ ਅਖੌਤੀ ਦੁਸ਼ਮਣ ਬਣਾ ਲੈਂਦੇ ਹਾਂ ਤਾਂ ਜੋ ਲੜਾਈ ਜਾਰੀ ਰਖੀਏ। ਜੋ ਅਸਲੀ ਖਤਰੇ ਹਨ ਉਨ੍ਹਾਂ ਬਾਰੇ ਤਾਂ ਅੱਖਾਂ ਮੀਟਦੇ ਹਾਂ। ਸਾਡੇ ਕਈ ਬੁਧੀਜੀਵੀ ਇਸ ਮਸਲੇ ਨੂੰ ਬਿਨਾਂ ਮਤਲਬ ਤੋਂ ਵਧਾ ਚੜ੍ਹਾ ਰਹੇ ਹਨ। ਮੈਨੂੰ ਤਾਂ ਇਸ ਗਲ ਦੀ ਸਮਝ ਨਹੀਂ ਆ ਰਹੀ ਕਿ ਸਿੱਖਾਂ ਨੂੰ ਖਤਮ ਕਰਕੇ ਜਾਂ ਸਿੱਖ ਰਹਿਤ ਮਰਿਆਦਾ ਨੂੰ ਤੋੜ ਕੇ ਹਿੰਦੂ ਧਰਮ ਨੂੰ ਕੀ ਲਾਭ ਹੋਵੇਗਾ? ਕੀ ਸਿੱਖਾਂ ਨੂੰ ਮੁਕਾਉਣਾ ਉਹਨਾਂ ਦਾ priority agenda ਹੈ? ਵਿਦੇਸ਼ਾਂ ਵਿਚ ਰਹਿੰਦੇ ਸਿੱਖ ਵੀ ਕਈ ਮੁੱਦਿਆਂ ਬਾਰੇ ਬੜੀ ਦੇਰ ਤੋਂ ਲਿਖ ਰਹੇ ਹਨ,

ਬਹੁਤ ਖ਼ਰਚ ਵੀ ਕਰਦੇ ਹਨ ਤੇ ਗਲਤ ਤੱਥ ਉਹਨਾਂ ਦਾ ਆਧਾਰ ਹਨ। ਸਾਨੂੰ ਆਪ ਚੌਕੰਨੇ ਹੋਣ ਦੀ ਲੋੜ ਹੈ। ਸਿੱਖਾਂ ਵਿਚ ਇਕ ਨੁਕਸ ਹੈ ਕਿ ਜਦੋਂ ਅਸੀਂ ਗਰੁੱਪਾਂ ਵਿਚ ਵੰਡੇ ਜਾਂਦੇ ਹਾਂ ਤੇ ਕਈ organisations ਇਕ ਦੂਜੇ ਤੋਂ ਅੱਗੇ ਵਧਣ ਲਈ extermist ਨਾਅਰੇ ਲਾਉਂਦੀਆਂ ਹਨ। ਅਜ ਕਲ ਫਿਰ ਇਹੋ ਜਿਹਾ ਹੋ ਰਿਹਾ ਹੈ। ਕੀ ਅਸੀਂ ਮੁੜ ਘੜੀ ਪਿਛੇ ਲਿਜਾਣਾ ਚਾਹੁੰਦੇ ਹਾਂ, ਕੀ ਪਿਛਲੇ ਹੋਏ ਕਾਂਡ ਤੋਂ ਕੁਝ ਸਬਕ ਨਹੀਂ ਲੈ ਸਕਦੇ? ਮੈਂ ਤਾਂ ਸਾਰੀਆਂ minority communities ਦੇ ਨੇਤਾਵਾਂ ਨੂੰ ਇਹ ਹਮੇਸ਼ਾ ਕਹਿੰਦਾ ਰਹਿੰਦਾ ਹਾਂ ਕਿ ਆਪ ਹੀਰੋ ਬਣਨ ਲਈ ਕੌਮ ਨੂੰ ਗਲਤ ਰਾਹ ਤੇ ਨਾ ਪਾਓ। ਕਦੇ ਵੀ ਆਪਣੀ ਕੌਮ ਨੂੰ war situation ਵਲ ਨਾ ਲੈ ਕੇ ਜਾਓ। Fear psychosis create ਨਾ ਕਰੋ। ਗਲਬਾਤ ਦਾ ਰਸਤਾ ਅਪਣਾਓ। Irritations ਲਭੋ ਤੇ ਉਹਨਾਂ ਨੂੰ ਖਤਮ ਕਰਨ ਲਈ ਉਪਰਾਲਾ ਕਰੋ ਨਾ ਕਿ ਹੋਰ ਤਲਖੀ ਵਧਾਓ। Minorities always need peace and good relations with majority. ਮੈਂ ਆਪਣੇ ਯਤਨਾਂ ਨਾਲ Sikh-Hindu meeting ਅਤੇ Sikh-Chrisitan dialogue ਕਰਵਾ ਕੇ ਕਈ ਮਸਲੇ ਹਲ ਕਰਵਾਏ ਹਨ।

**Culture :** ਆਪਣਾ ਵਿਰਸਾ ਮਿਟਾ ਕੇ, ਭਾਵ all historical monuments ਤੋੜਕੇ, ਪੁਰਾਤਨਤਾ ਨੂੰ ਖੂੰਜੇ ਲਾ ਕੇ ਅਸੀਂ ਕਿਧਰੇ ਵੀ ਇੱਕ ਇੱਟ ਵੀ ਨਹੀਂ ਛੱਡੀ ਜਿਸਨੂੰ ਗੁਰੂ ਦੀ ਛੋਹ ਪ੍ਰਾਪਤ ਸੀ। Archeology, Museum, Archives ਦੀ importance ਤੋਂ ਅਸੀਂ ਜਾਣੂ ਨਹੀਂ। ਅਜ ਸਾਰੇ ਗੁਰਦੁਆਰੇ ਨਵੇਂ ਨਕੋਰ ਚਮਕਦੇ marble ਦੇ ਇਕੋ ਜਿਹੇ ਲਗਦੇ ਹਨ। ਕੀ attraction ਹੈ, ਕਿਸੇ ਯਾਤਰੂ ਲਈ। ਜੇ ਕੋਈ ਸਥਾਨ ਬਚ ਗਿਆ ਹੈ ਜਿਵੇਂ ਰਾਮਗੜ੍ਹੀਆ ਬੁੰਗਾ, ਦਰਬਾਰ ਸਾਹਿਬ, ਉਸਨੂੰ ਸੰਭਾਲ ਕੇ ਰਖੋ। ਫਿਰ ਇਸ ਵਿਸ਼ੇ ਤੇ ਸਭ ਤੋਂ ਵੱਧ ਮਾਰ ਸਾਨੂੰ ਪੰਜਾਬੀ ਜ਼ੁਬਾਨ ਦੀ ਪਈ ਹੈ। ਹਰਿਆਣਾ, ਹਿਮਾਚਲ ਪੰਜਾਬੀ ਪੜ੍ਹਨੀ ਛੱਡ ਚੁੱਕਾ ਹੈ। ਪੰਜਾਬ ਵਿਚ ਵੀ ਅਮੀਰ ਸਿੱਖ ਬੱਚੇ ਅੰਗ੍ਰੇਜ਼ੀ ਸਕੂਲਾਂ ਵਿਚ ਜਾਂਦੇ ਹਨ। ਦਿੱਲੀ ਦੇ ਸਿੱਖਾਂ ਦੀ majority ਪੰਜਾਬੀ ਨਹੀਂ ਬੋਲਦੀ। ਵਿਦੇਸ਼ਾਂ ਵਿਚ ਤਾਂ ਕੋਈ ਟਾਂਵਾ-ਟਾਂਵਾ ਹੀ ਹੁਣ ਪੰਜਾਬੀ ਨਾਲ ਪਿਆਰ ਕਰ ਰਿਹਾ ਹੈ। ਪਾਕਿਸਤਾਨ ਜਿਹੜਾ ਕਿ ਪੰਜਾਬੀ ਦਾ ਘਰ ਸੀ ਉਥੇ ਸਰਕਾਰੀ ਤੋਰ ਤੇ ਪੰਜਾਬੀ ਜ਼ੁਬਾਨ ਨੂੰ ਖਤਮ ਕਰਨ ਲਈ ਸਾਰਾ ਜ਼ੋਰ ਲਗਾਇਆ ਜਾਂਦਾ ਹੈ। ਪਾਕਿਸਤਾਨ ਪਾਰਲੀਮੈਂਟ ਵਿਚ ਪੰਜਾਬੀ ਵਿਚ ਸਪੀਚ ਕਰਨਾ ਮਨ੍ਹਾਂ ਹੈ। ਉਰਦੂ ਨੂੰ ਹਰ ਪੱਖੋਂ ਲੋਕਾਂ ਦੀ ਜ਼ੁਬਾਨ ਬਣਾਇਆ ਜਾ ਰਿਹਾ ਹੈ। ਪੰਜਾਬੀ ਗਾਣੇ ਇਦਾਂ ਲਗ ਰਹੇ ਹਨ ਜਿਵੇਂ ਉਹ western world ਲਈ ਹੋਣ। ਸਿੱਖਾਂ ਦੀ ਕਿਤਾਬਾਂ ਪੜ੍ਹਨ ਦੀ ਰੁਚੀ ਖਤਮ ਹੈ। ਸਿੱਖ egoist ਬਣਦਾ ਜਾ ਰਿਹਾ ਹੈ। Show off ਵਿਚ

believe ਕਰਦਾ ਹੈ। ਪੰਜਾਬੀਅਤ ਨੂੰ ਚਮਕਾ ਕੇ ਅਸੀਂ ਲਾਭ ਲੈ ਸਕਦੇ ਹਾਂ। Drug ediction ਸਭ ਤੋਂ ਵੱਧ ਪੰਜਾਬ ਵਿਚ ਆ ਚੁੱਕੀ ਹੈ। AIDS ਵੀ ਨਵਾਂ ਖਤਰਾ ਬਣ ਚੁੱਕੀ ਹੈ। ਇਸ ਬਾਰੇ ਅਸੀਂ ਅਵੇਸਲੇ ਬੈਠੇ ਹਾਂ।

**Sikh Diaspora :** ਇਸ ਸਦੀ ਦੀ ਸਭ ਤੋਂ ਵੱਡੀ ਉਪਲਬਧੀ ਸਿੱਖਾਂ ਦਾ ਵਿਦੇਸ਼ਾਂ ਵਿਚ ਬੋਲਬਾਲਾ ਹੋਵੇਗਾ। ਜੇ ਵਿਦੇਸ਼ੀ ਸਰਕਾਰਾਂ immigration ਪਾਲਿਸੀ ਠੀਕ ਰਖਣ ਤਾਂ ਅਸੀਂ ਉਡ ਕੇ ਬਾਹਰ ਜਾਣ ਨੂੰ ਤਿਆਰ ਬੈਠੇ ਹਾਂ। ਕੈਨੇਡਾ ਵਿਚ ਅਸੀਂ ਸਭ ਤੋਂ ਵੱਧ ਮੱਲ ਮਾਰੀ ਹੈ। Central Government ਦਾ 5 ਸਾਲ ਤੋਂ ਹਰਬ ਧਾਲੀਵਾਲ ਮੰਤਰੀ ਹੈ। ਹਰ ਸਟੇਟ ਵਿਚ ਸਿੱਖ ਮੰਤਰੀ ਹਨ। ਇੰਗਲੈਂਡ ਵਿਚ 2 ਮੈਂਬਰ ਪਾਰਲੀਮੈਂਟ (ਹਾਊਸ ਆਫ ਕਾਮਨਜ਼) ਦੇ ਇਕ ਮੈਂਬਰ ਹਾਊਸ ਆਫ ਲਾਰਡਜ਼ ਦਾ ਹੈ, ਸਿੰਗਾਪੁਰ ਵਿਚ ਸ. ਇੰਦਰਜੀਤ ਸਿੰਘ ਤੇ ਦਵਿੰਦਰ ਸਿੰਘ ਦੋਵੇਂ ਐਮ.ਪੀ. ਹਨ। ਕੋਅਲਾਲਮਪੁਰ ਵਿਚ ਸ. ਕ੍ਰਿਪਾਲ ਸਿੰਘ ਐਮ.ਪੀ. ਹਨ। ਸਿੱਖ ਆਪਣੀ ਹਿੰਮਤ ਨਾਲ ਅਮੀਰ ਵੀ ਹੋਇਆ ਹੈ ਤੇ ਹੁਣ ਬੱਚਿਆਂ ਨੂੰ ਪੜ੍ਹਾ ਵੀ ਰਿਹਾ ਹੈ। ਇੰਜੀਨੀਅਰ ਤੇ ਡਾਕਟਰ ਵੀ ਸਿੱਖ ਹਨ ਤੇ ਗੁਰਦੁਆਰੇ ਵੀ ਧੜਾ ਧੜ ਸ਼ਾਨਦਾਰ ਬਣ ਰਹੇ ਹਨ। ਆਪਸ ਵਿਚ ਫੁੱਟ ਪੰਜਾਬ ਨਾਲੋਂ ਵੱਧ ਹੈ। ਹੁਣ ਲੋੜ ਹੈ ਕਿ ਹਰ ਮੁਲਕ ਵਿਚ ਆਦਰਸ਼ੀ ਸਿੱਖ ਪੂਰਨ ਤੌਰ ਤੇ ਲੀਡਰ ਬਣਨ ਤੇ ਕੌਮ ਨੂੰ ਸੇਧ ਦੇਣ। ਸਿੱਖਾਂ ਦੀਆਂ coordination ਕਮੇਟੀਆਂ ਬਣਨੀਆਂ ਜ਼ਰੂਰੀ ਹਨ। ਬਾਹਰਲੇ ਸਿੱਖਾਂ ਦੀ new generation ਆ ਚੁਕੀ ਹੈ। ਉਹ ਕਿਵੇਂ ਅੰਮ੍ਰਿਤਸਰ ਨਾਲ ਜੁੜੀ ਰਹੇ, ਇਹ ਸੋਚ ਦਾ ਵਿਸ਼ਾ ਹੈ। ਵਿਦੇਸ਼ੀ ਸਿੱਖਾਂ ਵਲੋਂ ਪੰਜਾਬ ਦੇ ਪਿੰਡਾਂ ਵਿਚ ਹੁੰਦੀ ਮਦਦ ਕਾਇਮ ਰਹੇਗੀ ਜਾਂ ਘਟੇਗੀ। ਵਿਦੇਸ਼ੀ ਸਿੱਖਾਂ ਨਾਲ ਪੰਜਾਬੀ ਸਿੱਖਾਂ ਦੀ ਸਾਂਝ ਕਿਵੇਂ ਵਧੇ, ਇਸ ਸੰਬੰਧੀ ਉਪਰਾਲੇ ਹੋਣੇ ਚਾਹੀਦੇ ਹਨ। New generation of Sikhs in West should continue interaction with Punjab and have full emotional link.

ਅਖੀਰ ਵਿਚ ਮੈਂ ਗੁਰਬਾਣੀ ਦਾ ਇਹੋ ਸ਼ਬਦ ਤੁਹਾਨੂੰ ਸਾਰਿਆਂ ਨੂੰ ਯਾਦ ਕਰਾਉਂਦਾ ਹਾਂ।

ਅਕਲੀ ਸਾਹਿਬੁ ਸੇਵੀਐ
ਅਕਲੀ ਪਾਈਐ ਮਾਨੁ।।
ਅਕਲੀ ਪੜ੍ਹਿ ਕੈ ਬੁਝੀਐ
ਅਕਲੀ ਕੀਚੈ ਦਾਨੁ।।

(ਪੰਨਾ ਸ੍ਰੀ ਗੁ. ਗੰ. ਸ. 1245)

ਜੇ ਅਸੀਂ ਇਸ ਤੇ ਅਮਲ ਕਰ ਲਈਏ ਤਾਂ ਹਾਲਾ ਵੀ ਕੁਝ ਨਹੀਂ ਵਿਗੜਿਆ। ਅਸੀਂ ਸਥਿਤੀ ਸੰਵਾਰ ਸਕਦੇ ਹਾਂ। ਹੁਣ ਤਾਂ ਐਸੀ ਸਥਿਤੀ ਵਿਚ ਲੰਘ ਰਹੇ ਹਾਂ ਕਿ

ਕਬੀਰ ਮਨੁ ਜਾਨੈ ਸਭ ਬਾਤ
ਜਾਨਤ ਹੀ ਅਉਗਨੁ ਕਰੈ।।
ਕਾਹੇ ਕੀ ਕੁਸਲਾਤ
ਹਾਥਿ ਦੀਪੁ ਕੂਏ ਪਰੈ।।

(ਪੰਨਾ ਸ੍ਰੀ ਗੁ. ਗ੍ਰੰ. ਸ. 1376)

ਪਿਛੇ ਜਿਹੇ ਮੈਂ ਪੜ੍ਹਿਆ ਸੀ Prof. Noel Q. King ਨੇ ਲਿਖਿਆ ਹੈ ਕਿ "Sikhism being destroyed from within". ਆਓ ਹਮਲਾ ਮਾਰਕੇ ਇਸ ਚਕਰਵਿਊ ਵਿਚੋਂ ਨਿਕਲੀਏ। ਆਪਣੇ ਮੂੰਹ ਮਿੱਠੂ ਬਣਨ ਵਾਲੀ ਰਟ ਨੂੰ ਛਡੋ। ਆਪਣੇ ਪੈਰਾਂ ਤੇ ਖੜਾ ਹੋਣ ਲਈ introspection ਕਰੀਏ। ਗੁਰੂ ਤੇ ਭਰੋਸਾ ਸਾਡਾ ਸਭ ਤੋਂ ਵੱਡਾ asset ਹੈ। ਆਪਣੀ ਨੁਹਾਰ ਰਖਣ ਲਈ reality ਨੂੰ understand ਕਰੀਏ। ਸਿੱਖ ਤਾਂ ਹਲੀਮ ਹੋਣ, ਆਕੜ ਤੋਂ ਬਾਜ ਆਈਏ। ਸਮੱਸਿਆਵਾਂ ਨੂੰ challenge ਮੰਨੀਏ ਤੇ ਆਓ ਬਲਵਾਨ ਬਣਕੇ catch the Bull by Horn ਦੇ ਕਥਨ ਨੂੰ ਅਪਣਾਈਏ, ਗੁਰੂ ਮਿਹਰ ਕਰੇਗਾ। ਨੇਕ ਨੀਤੀ ਨਾਲ, ਗੁਰੂ ਦਾ ਵਿਸ਼ਵਾਸ ਕਰਕੇ ਸਿੱਖੀ ਪੁਸ਼ਾਕ ਨੂੰ ਆਪਣਾ ਧਰਮ ਸਮਝੀਏ। Future is bright ਪਰ ਅਸੀਂ ਆਪਣੀ destiny ਦੇ master ਬਣੀਏ।

ਧੰਨਵਾਦ

ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫ਼ਤਹਿ।।



# ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਸਬੰਧੀ

ਗੁਰੂ ਨਾਨਕ ਦੇਵ ਮਿਸ਼ਨ ਇਕ ਪਰਉਪਕਾਰੀ ਸੰਸਥਾ ਹੈ। ਇਸ ਸੰਸਥਾ ਦੀ ਸਥਾਪਨਾ 1963 ਵਿੱਚ ਕੁੱਝ ਪ੍ਰਸਿੱਧ ਸਿੱਖ ਹਸਤੀਆਂ ਦੁਆਰਾ ਗੁਰਬਾਣੀ, ਸਿੱਖੀ ਸਿਧਾਂਤਾਂ, ਸਿੱਖ ਨੈਤਿਕਤਾ, ਸਿੱਖ ਸੱਭਿਆਚਾਰ ਅਤੇ ਸਿੱਖ ਇਤਿਹਾਸ ਸੰਬੰਧੀ ਮਹੱਤਵਪੂਰਨ ਜਾਣਕਾਰੀ ਸਾਰੇ ਲੋਕਾਂ ਤੱਕ ਪਹੁੰਚਾਉਣ ਲਈ ਕੀਤੀ ਗਈ ਸੀ। ਇਸ ਸੰਸਥਾ ਨੇ ਹੁਣ ਤੱਕ 519 ਅਜਿਹੀਆਂ ਪੁਸਤਕਾਵਾਂ (Tracts) ਪ੍ਰਕਾਸ਼ਿਤ ਕੀਤੀਆਂ ਹਨ, ਜਿਨ੍ਹਾਂ ਦੁਆਰਾ ਸਿੱਖੀ ਦੇ ਵੱਖ-ਵੱਖ ਪੱਖਾਂ ਨੂੰ ਸਪੱਸ਼ਟ ਰੂਪ ਵਿੱਚ ਉਜਾਗਰ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਇਹ ਸੰਸਥਾ ਸਿੱਖੀ ਨਾਲ ਸੰਬੰਧਤ ਕੇਵਲ ਸਾਹਿਤ ਨੂੰ ਹੀ ਪ੍ਰਕਾਸ਼ਿਤ ਨਹੀਂ ਕਰਦੀ, ਸਗੋਂ ਸਿੱਖ-ਸਿਧਾਂਤਾਂ ਅਨੁਸਾਰ ਹੋਰ ਵੀ ਅਨੇਕਾਂ ਪਰਉਪਕਾਰੀ ਕੰਮ ਕਰਦੀ ਹੈ। ਇਸ ਸੰਸਥਾ ਅਧੀਨ ਹੇਠ ਲਿਖੇ ਸੱਤ ਪਰਉਪਕਾਰੀ ਟਰੱਸਟ (Charitable Trusts) ਕੰਮ ਕਰ ਰਹੇ ਹਨ।

(1) **ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ** (2) **ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ** (3) **ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ** (4) **ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ** (5) **ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ** (6) **ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ** (7) **ਸ. ਨਰੈਣ ਸਿੰਘ ਯਾਦਗਾਰੀ ਟਰੱਸਟ**

ਉਪਰੋਕਤ ਵਰਣਨ ਕੰਮਾਂ ਤੋਂ ਇਲਾਵਾ ਸਕੂਲਾਂ ਅਤੇ ਕਾਲਜਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਗੁਰਮਤਿ ਸੰਬੰਧੀ ਜਾਣਕਾਰੀ ਦੇਣ ਲਈ ਇਮਤਿਹਾਨ ਆਯੋਜਿਤ ਕੀਤੇ ਜਾਂਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪ੍ਰਸ਼ਨ-ਪੱਤਰ (Question Papers) ਸਿੱਖ ਗੁਰੂਆਂ, ਉਹਨਾਂ ਦੁਆਰਾ ਰਚਿਤ ਬਾਣੀ, ਸਿੱਖ ਇਤਿਹਾਸ ਆਦਿ ਨਾਲ ਸੰਬੰਧਿਤ ਹੁੰਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪਹਿਲੇ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਲੇਖਕਾਂ ਨੂੰ ਇਨਾਮ ਵੀ ਦਿੱਤੇ ਜਾਂਦੇ ਹਨ। ਗੁਰੂ ਨਾਨਕ ਦੇਵ ਮਿਸ਼ਨ ਦੁਆਰਾ ਅਜਿਹੀਆਂ ਕਾਰਜਸ਼ਾਲਾਵਾਂ (Workshops) ਦਾ ਵੀ ਪ੍ਰਬੰਧ ਕੀਤਾ ਜਾਂਦਾ ਹੈ ਜਿਨ੍ਹਾਂ ਵਿਚ ਉੱਭਰ ਰਹੇ ਯੁਵਕ ਲੇਖਕਾਂ ਨੂੰ ਮਾਹਿਰਾਂ ਦੁਆਰਾ ਲੋੜੀਂਦੀ ਸਿਖਲਾਈ ਦਿੱਤੀ ਜਾਂਦੀ ਹੈ। ਗੁਰਮਤਿ ਕਾਲਜਾਂ ਵਿੱਚ ਪੜ੍ਹ ਰਹੇ ਲਾਇਕ ਵਿਦਿਆਰਥੀਆਂ ਨੂੰ ਵਜ਼ੀਫ਼ੇ ਅਤੇ ਹੋਰ ਲੋੜੀਂਦੀ ਸਹਾਇਤਾ ਮਿਸ਼ਨ ਦੁਆਰਾ ਪ੍ਰਦਾਨ ਕੀਤੀ ਜਾਂਦੀ ਹੈ।

ਗੁਰੂ ਨਾਨਕ ਦੇਵ ਮਿਸ਼ਨ ਦੀ ਆਮਦਨ ਦੇ ਕੋਈ ਆਪਣੇ ਸੁਤੰਤਰ ਸਾਧਨ ਨਹੀਂ ਹਨ। ਗੁਰਬਾਣੀ ਸੁਨੇਹੀਆਂ ਅਤੇ ਸਿੱਖੀ ਦੇ ਹਿਤੈਸ਼ੀਆਂ ਵਲੋਂ ਦਿੱਤੀ ਮਾਇਆ ਦੁਆਰਾ ਹੀ ਮਿਸ਼ਨ ਆਪਣੀਆਂ ਗਤੀਵਿਧੀਆਂ ਨੂੰ ਨਿਰੰਤਰ ਜਾਰੀ ਰੱਖ ਰਿਹਾ ਹੈ। ਮਿਸ਼ਨ ਦੇ ਮੈਂਬਰਾਂ ਦੁਆਰਾ ਦਿੱਤਾ ਵਾਰਸ਼ਿਕ ਅਤੇ ਜੀਵਨ-ਪ੍ਰਯੰਤ ਚੰਦਾ ਹੀ ਮਿਸ਼ਨ ਦੀ ਆਮਦਨ ਦਾ ਮੁੱਖ ਸਾਧਨ ਹੈ। ਇਸ ਤੋਂ ਇਲਾਵਾ ਕੁਝ ਸ਼ਰਧਾਲੂ ਗੁਰਸਿੱਖ ਵੀ ਸਮੇਂ-ਸਮੇਂ ਤੇ ਮਿਸ਼ਨ ਦੀ ਮਾਲੀ ਸਹਾਇਤਾ ਕਰਦੇ ਰਹਿੰਦੇ ਹਨ। ਪਿਛਲੇ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਵੀ ਮਿਸ਼ਨ ਦੀ ਮਾਲੀ ਸਹਾਇਤਾ ਕੀਤੀ ਸੀ। **ਪਰ ਇਸਦੇ ਬਾਵਜੂਦ ਮੈਂ ਇਹ ਲਿਖਣ ਲਈ ਮਜਬੂਰ ਹਾਂ ਕਿ ਮਿਸ਼ਨ ਨੂੰ ਆਪਣੀਆਂ ਬਹੁ-ਪੱਖੀ ਧਾਰਮਿਕ ਗਤੀਵਿਧੀਆਂ ਜਾਰੀ**

ਰੱਖਣ ਲਈ ਧਨ ਦੀ ਸਖ਼ਤ ਲੋੜ ਹੈ। ਪਿਛਲੇ ਕਈ ਸਾਲਾਂ ਤੋਂ ਮਿਸ਼ਨ ਦੇ ਖਰਚਿਆਂ ਵਿਚ ਕਾਫ਼ੀ ਜ਼ਿਆਦਾ ਵਾਧਾ ਹੋਇਆ ਹੈ। ਇਸਦਾ ਮੁੱਖ ਕਾਰਨ ਟ੍ਰੈਕਟ ਪ੍ਰਕਾਸ਼ਿਤ ਕਰਨ ਲਈ ਲੋੜੀਂਦੇ ਕਾਗਜ਼, ਛਪਾਈ ਅਤੇ ਡਾਕ ਖਰਚ ਵਿੱਚ ਬਹੁਤ ਹੀ ਜ਼ਿਆਦਾ ਵਾਧਾ ਹੋਣਾ ਹੈ। ਡਾਕ ਦਾ ਖਰਚ ਇਤਨਾ ਜ਼ਿਆਦਾ ਵੱਧ ਗਿਆ ਹੈ ਕਿ ਮਿਸ਼ਨ ਦੇ ਮੈਂਬਰਾਂ ਨੂੰ ਜਿਹੜਾ ਟ੍ਰੈਕਟ ਪਹਿਲਾਂ ਕੇਵਲ ਇੱਕ ਰੁਪਏ ਵਿੱਚ ਭੇਜਿਆ ਜਾਂਦਾ ਸੀ ਹੁਣ ਉਸ ਟ੍ਰੈਕਟ ਨੂੰ ਭੇਜਣ ਲਈ ਲਗਪਗ 4 ਰੁਪਏ ਖਰਚੇ ਜਾਂਦੇ ਹਨ। ਹਰ ਖੇਤਰ ਵਿਚ ਮਹਿੰਗਾਈ ਕਾਫ਼ੀ ਜ਼ਿਆਦਾ ਵਧਣ ਦੇ ਕਾਰਣ ਹੀ ਗੁਰੂ ਨਾਨਕ ਦੇਵ ਮਿਸ਼ਨ ਦੇ ਸਮੁੱਚੇ ਖ਼ਰਚ ਵਿੱਚ ਕਾਫ਼ੀ ਜ਼ਿਆਦਾ ਵਾਧਾ ਹੋਇਆ ਹੈ। ਇਸ ਕਾਰਨ ਮੈਂ ਗੁਰਬਾਣੀ ਸੁਨੇਹੀਆਂ ਤੇ ਸਿੱਖੀ ਦੇ ਹਿਤੈਸ਼ੀਆਂ ਨੂੰ ਸਨਿਮਰ ਬੇਨਤੀ ਕਰਦਾ ਹਾਂ ਕਿ ਉਹ ਵੱਧ ਤੋਂ ਵੱਧ ਗੁਰਸਿੱਖਾਂ ਨੂੰ ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਣਾਉਣ ਅਤੇ ਮਿਸ਼ਨ ਨੂੰ ਮਾਲੀ ਸਹਾਇਤਾ ਦੇਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਮਿਸ਼ਨ ਆਪਣੀਆਂ ਧਾਰਮਿਕ ਗਤੀਵਿਧੀਆਂ ਦਾ ਖੇਤਰ ਹੋਰ ਜ਼ਿਆਦਾ ਵਿਸ਼ਾਲ ਕਰ ਸਕੇ। ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਣਨ ਲਈ ਚੰਦਿਆਂ ਦਾ ਵੇਰਵਾ ਇਸ ਪ੍ਰਕਾਰ ਹੈ।

## ਚੰਦਿਆਂ ਦੀ ਦਰ

**ਭਾਰਤ**

ਵਾਰਸ਼ਿਕ .............................. 35-00
ਜੀਵਨ-ਪ੍ਰਯੰਤ ......................350-00

**ਵਿਦੇਸ਼**

ਜੀਵਨ-ਪ੍ਰਯੰਤ ....................1000-00

ਗੁਰੂ ਨਾਨਕ ਦੇਵ ਮਿਸ਼ਨ ਦੇ ਮੈਂਬਰਾਂ ਨੂੰ ਮਿਸ਼ਨ ਵਲੋਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਪੁਸਤਕਾਵਾਂ (Tracts) ਮੁਫ਼ਤ ਭੇਜੀਆਂ ਜਾਂਦੀਆਂ ਹਨ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਗੁਰਸਿੱਖ ਪਾਠਕ ਮੇਰੀ ਇਸ ਬੇਨਤੀ ਨੂੰ ਜ਼ਰੂਰ ਸਵੀਕਾਰ ਕਰਨਗੇ ਅਤੇ ਮਿਸ਼ਨ ਦੀ ਮਾਲੀ ਹਾਲਤ ਨੂੰ ਦ੍ਰਿੜ ਬਣਾਉਣ ਲਈ ਆਪਣਾ ਵਡਮੁੱਲਾ ਯੋਗਦਾਨ ਜਰੂਰ ਦੇਣਗੇ। ਗੁਰੂ ਨਾਨਕ ਦੇਵ ਮਿਸ਼ਨ ਨੂੰ ਹਰ ਤਰਾਂ ਦੀ ਰਕਮ ਮਨੀਆਰਡਰ, ਚੈੱਕ ਜਾਂ ਬੈਂਕ ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ। ਬੈਂਕ ਡਰਾਫਟ ਜਾਂ ਚੈੱਕ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਨਾਮ ਤੇ ਕਿਸੇ ਵੀ ਬੈਂਕ ਦਾ ਭੇਜਿਆ ਜਾ ਸਕਦਾ ਹੈ।

**ਡਾ. ਐਸ. ਐਸ. ਨੰਦਾ**
Ph.D.
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।
ਫੋਨ : 2215704
2214738

Indo Printers ✆ 0175-2356313, 5003571